
੧ਓ ਸਤਿਗੁਰ ਪ੍ਰਸਾਦਿ ॥


# "ਜਾਪੁ ਸਾਹਿਬ"

(ਭਾਗ ੳ) - ਮੂਲ ਪਾਠ ਤੇ ਵਿਆਖਿਆ (ਭਾਗ ਅ) - ਵਿਚਾਰ ਦਰਸ਼ਨ
(ਭਾਗ ੲ) - ਕਲਾਤਮਿਕ ਵਿਲੱਖਣਤਾ

ਲੇਖਕ
ਡਾ. ਗੁਰਚਰਨ ਸਿੰਘ ਮਹਿਤਾ
ਸਹਾਰਨਪੁਰ

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ੧੧ਵੀਂ ਭੇਂਟ

ਦਸ਼ਮੇਸ਼ ਪ੍ਰਚਾਰ ਸਭਾ
224-ਨਿਯੂ ਆਵਾਸ ਵਿਕਾਸ, ਦਿੱਲੀ ਰੋਡ,
ਸਹਾਰਨਪੁਰ - 247 001 (ਯੂ.ਪੀ.)


ੴ ਸਤਿਗੁਰ ਪ੍ਰਸਾਦਿ ॥


# "ਜਾਪੁ ਸਾਹਿਬ"

(ਭਾਗ ੳ) - ਮੂਲ ਪਾਠ ਤੇ ਵਿਆਖਿਆ (ਭਾਗ ਅ) - ਵਿਚਾਰ ਦਰਸ਼ਨ
(ਭਾਗ ੲ) - ਕਲਾਤਮਿਕ ਵਿਲੱਖਣਤਾ

ਲੇਖਕ
ਡਾ. ਗੁਰਚਰਨ ਸਿੰਘ ਮਹਿਤਾ
ਸਹਾਰਨਪੁਰ

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ੧੧ਵੀਂ ਭੇਂਟ

ਦਸ਼ਮੇਸ਼ ਪ੍ਰਚਾਰ ਸਭਾ
224-ਨਿਯੂ ਆਵਾਸ ਵਿਕਾਸ, ਦਿੱਲੀ ਰੋਡ,
ਸਹਾਰਨਪੁਰ - 247 001 (ਯੂ.ਪੀ.)

ਭੇਟਾ ਰਹਿਤ

ਇਸ ਕੰਮ ਦੀ ਛਪਾਈ ਦੀ ਸੇਵਾ ਹੇਠ ਲਿਖੇ ਸਜਣਾਂ ਵੱਲੋਂ ਕਰਵਾਈ ਗਈ ਹੈ:

1) ਸ. ਸਤਵੰਤ ਸਿੰਘ ਜੀ ਬੱਤਰਾ
ਰਾਕੇਸ਼ ਕੈਮੀਕਲਜ਼ (P) ਲਿਮਿ., ਡੇਹਰਾਦੂਨ ਰੋਡ, ਸਹਾਰਨਪੁਰ
ਫੋਨ : 2660301 ਮੋਬਾਇਲ : 9837023373
ਘਰ : 2, ਚਰਚ ਰੋਡ, ਨੇੜੇ ਸਿਵਲ ਹਸਪਤਾਲ, ਡੇਹਰਾਦੂਨ ਰੋਡ, ਸਹਾਰਨਪੁਰ
ਫੋਨ : 2716354
2) ਸ. ਨਵਨੀਤ ਸਿੰਘ ਜੀ ਬੱਗਾ
ਬੱਗਾ ਮੋਟਰ ਸਟੋਰ, ਅੰਬਾਲਾ ਰੋਡ, ਸਹਾਰਨਪੁਰ
ਫੋਨ : 2646592 (O), 2643852 (R), ਮੋਬਾਇਲ : 9837033968
ਘਰ : ਰੇਲਵੇ ਰੋਡ, ਸਹਾਰਨਪੁਰ
3) ਭਾਈ ਮਿਲਾਵਾ ਰਾਮ ਜੀ
ਵਿਕਰਮ ਪੇਂਟਸ, ਨੇੜੇ ਰਾਕੇਸ਼ ਸਿਨੇਮਾ, ਸ਼ਿਵਾਜੀ ਮਾਰਗ, ਸਹਾਰਨਪੁਰ
ਫੋਨ : 2726548, 2725887 (O)
ਘਰ : A-2 ਸ਼ਿਵ ਨਗਰ, ਮਿਸ਼ਨ ਕੰਪਾਊਂਡ, ਸਹਾਰਨਪੁਰ ਫੋਨ : 2726177
4) ਸ. ਜਗਮੋਹਨ ਸਿੰਘ ਜੀ
ਸੁਪਰ ਪਲਾਸਟਿਕ ਹਾਊਸ, ਲੋਹਾਨੀ ਸਰਾਏ, ਸਹਾਰਨਪੁਰ ਫੋਨ : 2648533
ਘਰ : 2/36, ਗੁਰੂ ਨਾਨਕ ਪੁਰਾ, ਗੁਰਦੁਆਰਾ ਰੋਡ, ਸਹਾਰਨਪੁਰ ਫੋਨ : 2610314
5) ਸ. ਅਸ਼ੂਦੀਪ ਸਿੰਘ ਜੀ
ਏ.ਕੇ. ਆਕਸੀਜਨ ਗੈਸ, ਲੋਹਾਨੀ ਸਰਾਏ, ਸਹਾਰਨਪੁਰ ਫੋਨ 2643637
ਘਰ : ਹਿਰਨ ਮਾਰਾਨ, ਸਹਾਰਨਪੁਰ ਫੋਨ 2645554
6) ਸ. ਮਨਮੀਤ ਸਿੰਘ ਜੀ ਮਹਿਤਾ (ਚਾਰਟਰਡ ਅਕਾਊਂਟੈਂਟ)
ਸੋਫ਼ੀਆ ਮਾਰਕੀਟ, ਸਹਾਰਨਪੁਰ ਫੋਨ : 2724376
ਘਰ : 18, ਗੁਰੂ ਅਰਜਨ ਨਗਰ, ਸਹਾਰਨਪੁਰ ਫੋਨ : 2727843

ਦੂਜੀ ਛਾਪ ਮਈ, 2005 1000 ਕਾਪੀਆਂ

ਪ੍ਰਕਾਸ਼ਕ
ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

**Modern Graphics,** Opp. Rita Sweet Shop, Patel Nagar Chowk, Saharanpur (©: 0132-2641814, 9837385607) ਤੋਂ ਕੰਪਯੂਟਰ ਟਾਈਪ ਸੈਟਿੰਗ ਕਰਵਾ ਕੇ ਆਈ.ਐਸ.ਬੀ.ਪ੍ਰਿੰਟਰ, ਸਹਾਰਨਪੁਰ ਤੋਂ ਛਪਵਾਈ ਗਈ।

# ਆਰੰਭਿਕ ਬੇਨਤੀ

ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਜਾਪੁ' ਸਾਹਿਬ ਦਾ ਸਿੱਖੀ ਵਿੱਚ ਵਿਸ਼ੇਸ਼ ਮਹੱਤਵ ਹੈ। ਹਰ ਗੁਰਸਿੱਖ ਨੂੰ ਜਿਨ੍ਹਾਂ ਪੰਜ ਬਾਣੀਆਂ ਦਾ ਹਰ ਰੋਜ਼ ਦੇ ਨਿਤਨੇਮ ਵਿੱਚ ਪਾਠ ਕਰਨ ਦੀ ਹਦਾਇਤ ਹੈ, ਉਹ ਇਹ ਹਨ : ਜਪੁਜੀ, ਜਾਪੁ ਸਾਹਿਬ, ਸਵੱਯੇ (ਸਵੇਰ ਵੇਲੇ ਦਾ ਪਾਠ), ਰਹਿਰਾਸ (ਸੰਧਿਆ ਵੇਲੇ ਦਾ ਪਾਠ), ਸੋਹਿਲਾ (ਸੌਣ ਵੇਲੇ ਦਾ ਪਾਠ)। ਅੰਮ੍ਰਿਤ ਤਿਆਰ ਕਰਨ ਵੇਲੇ ਵੀ ਜਿਨ੍ਹਾਂ ਪੰਜ ਬਾਣੀਆਂ ਦਾਂ ਪਾਠ ਕੀਤਾ ਜਾਂਦਾ ਹੈ, ਉਹ ਹਨ : ਜਪੁਜੀ, ਜਾਪੁ ਸਾਹਿਬ, ਸਵੱਯੇ, ਬੇਨਤੀ ਚੌਪਈ ਤੇ ਅਨੰਦ ਸਾਹਿਬ। ਇਸ ਤਰ੍ਹਾਂ ਜਾਪੁ ਸਾਹਿਬ ਬਾਣੀ ਦਾ ਸਿੱਖੀ ਦੇ ਨਿਤਨੇਮ ਅਤੇ ਅੰਮ੍ਰਿਤ ਦੀ ਬਾਣੀ ਹੋਣ ਕਰਕੇ ਖਾਸ ਮਹੱਤਵ ਹੈ। ਪਰ ਇਹ ਵੇਖਣ ਵਿੱਚ ਆਉਂਦਾ ਹੈ ਕਿ ਜਿਤਨਾ ਮਹੱਤਵ ਜਾਪੁ ਸਾਹਿਬ ਬਾਣੀ ਨੂੰ ਦਿੱਤਾ ਗਿਆ ਹੈ, ਉਤਨਾ ਧਿਆਨ ਇਸ ਵੱਲ ਨਹੀਂ ਦਿੱਤਾ ਜਾਂਦਾ। ਇਸ ਦਾ ਕਾਰਨ ਇਹ ਲੱਗਦਾ ਹੈ ਕਿ ਇਸ ਬਾਣੀ ਵਿੱਚ ਬ੍ਰਜੀ, ਸੰਸਕ੍ਰਿਤ, ਅਰਬੀ ਤੇ ਫ਼ਾਰਸੀ ਦੇ ਕਾਫ਼ੀ ਸਾਰੇ ਲਫ਼ਜ਼ ਹਨ। ਇਸ ਦੇ ਨਾਲ ਹੀ ਇਸ ਬਾਣੀ ਵਿੱਚ ਭਾਸ਼ਾ ਵਿਗਿਆਨ ਅਤੇ ਵਿਆਕਰਣ ਵਿੱਚ ਅਦਭੁਤ ਤਜਰਬੇ ਕਰਦਿਆਂ ਅਰਬੀ ਫ਼ਾਰਸੀ ਤੇ ਅਗੇਤਰਾਂ ਨਾਲ ਸੰਸਕ੍ਰਿਤ ਦੇ ਪਿਛੇਤਰ ਲਾ ਕੇ ਤੇ ਕਿਤੇ ਸੰਸਕ੍ਰਿਤ ਦੇ ਅਗੇਤਰਾਂ ਨਾਲ ਅਰਬੀ ਫ਼ਾਰਸੀ ਦੇ ਪਿਛੇਤਰ ਲਾ ਕੇ ਜਿਹੜੇ ਸਮਾਸ ਬਣਾਏ ਹਨ, ਇਹ ਪਹਿਲੀ ਵਾਰ ਕੀਤਾ ਗਿਆ ਹੈ। ਇਸ ਕਰਕੇ ਇਹ ਬਾਣੀ ਕੁਝ ਕਠਿਨ ਲਗਦੀ ਹੈ। ਫਿਰ ਓਪਰੀ ਨਜ਼ਰੀਂ ਇਸ ਬਾਣੀ ਦੇ ਪਾਠ ਨਾਲ ਇਉਂ ਜਾਪਦਾ ਹੈ ਕਿ ਜਿਵੇਂ ਇਸ ਵਿੱਚ ਅਕਾਲ ਪੁਰਖ ਦੇ ਕੇਵਲ ਅੱਡ ਅੱਡ ਗੁਣਾਂ ਦਾ ਹੀ ਮੁੜ ਮੁੜ ਜ਼ਿਕਰ ਕੀਤਾ ਗਿਆ ਹੋਵੇ ਤੇ ਇਸ ਬਾਣੀ ਵਿੱਚ ਵਿਚਾਰਾਂ ਦੀ ਕੋਈ ਇਕ ਸਾਰ ਮਿਲਵੀਂ ਲੜੀ ਨਹੀਂ, ਜਦਕਿ ਸਚਾਈ ਇਹ ਹੈ ਕਿ ਇਸ ਬਾਣੀ ਵਿੱਚ ਸੰਪੂਰਣ ਜੀਵਨ ਦੇ ਆਦਰਸ਼ਾਂ ਤੇ ਗੁਣਾਂ ਨੂੰ ਪੂਰੀ ਤਰ੍ਹਾਂ ਬਿਆਨ ਕੀਤਾ ਗਿਆ ਹੈ।

ਇਹ ਹਕੀਕਤ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਵਿੱਚ ਸੰਪੂਰਣ ਜੀਵਨ ਲਈ ਹਰ ਤਰ੍ਹਾਂ ਦੀ ਅਗਵਾਈ ਲਈ ਮੁਕੰਮਲ ਸੇਧ ਮੌਜੂਦ ਹੈ। 'ਜਾਪੁ ਸਾਹਿਬ' ਦਾ ਮੂਲ ਸ੍ਰੋਤ ਵੀ ਗੁਰਬਾਣੀ ਹੀ ਹੈ। ਇਸ ਬਾਣੀ ਵਿੱਚ ਅਕਾਲ ਪੁਰਖ ਦੀ ਸਿਫ਼ਤ-ਸਲਾਹ ਹੈ ਅਤੇ ਉਸ ਦੇ ਨਾਲ ਹੀ ਪੂਰਨ ਜੀਵਨ-ਜੁਗਤਿ ਦੇ ਗੁਣਾਂ ਨੂੰ ਦਰਸਾਇਆ ਗਿਆ ਹੈ। ਪਰ ਇਸ ਸਾਰੀ ਬਾਣੀ ਵਿੱਚ ਲਫ਼ਜ਼ ਤੇ ਛੰਦ ਅਜਿਹੇ ਤੇ ਇਸ ਤਰ੍ਹਾਂ ਦੇ ਢੰਗ ਨਾਲ ਵਰਤੇ ਹਨ, ਜਿਨ੍ਹਾਂ ਨੂੰ ਪੜ੍ਹ ਸੁਣ ਕੇ ਬੀਰ-ਰਸ ਹੁਲਾਰੇ ਵਿੱਚ ਆਉਂਦਾ ਹੈ। ਇਸ ਦੇ ਵੀ ਡੂੰਘੇ ਕਾਰਨ ਹਨ। ਅਸਲ ਵਿੱਚ ਇਸ ਬਾਣੀ ਦੇ ਸਿਰਜਣ ਕਾਲ ਤਕ ਮੁਗਲ ਸਾਮਰਾਜ ਵੱਲੋਂ ਢਾਹੇ ਆਤੰਕ ਤੇ ਧਾਰਮਿਕ ਜੱਬਰ ਦੇ ਜੱਟਿਲ ਹੋਣ ਨਾਲ ਅਤੇ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮਹਾਂਬਲੀਦਾਨਾਂ ਦੇ ਫਲ-ਸਰੂਪ ਸਿੱਖ ਲਹਿਰ ਵਿੱਚ ਗੁਰਬਾਣੀ ਤੇ ਗੁਰੂ ਸਾਹਿਬਾਨ ਦੀ ਸਿਖਿਆ ਦੇ ਪ੍ਰਭਾਵ ਸਦਕਾ ਕਾਫ਼ੀ ਜਾਗ੍ਰਤੀ ਤੇ ਚੇਤਨਤਾ ਉੱਭਰ ਚੁੱਕੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਚੇਤਨਤਾ ਨੂੰ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਦੇ ਹਿਰਦਿਆਂ ਵਿੱਚ ਭਗਤੀ ਦੀ ਸ਼ਕਤੀ ਸਦਕਾ ਬੀਰ-ਰਸ ਨੂੰ ਹੋਰ

ਤੀਬਰ ਕਰਨ ਲਈ ਅਤੇ ਜ਼ੁਲਮ ਦੇ ਟਾਕਰੇ ਲਈ ਅਕਾਲ ਪੁਰਖ ਦੇ ਜਮਾਲੀ ਰੂਪ ਦੇ ਨਾਲ ਜਲਾਲੀ ਰੂਪ ਅਰਥਾਤ ਗਨੀਮੁਲ ਸ਼ਿਕਸਤੈ ਤੇ ਗਰੀਬੁਲ ਪ੍ਰਸਤੈ ਰੂਪ ਨੂੰ ਭਰਪੂਰ ਰੂਪ ਵਿੱਚ ਉਭਾਰਿਆ ਹੈ। ਇਹ ਬਾਣੀ ਭਗਤੀ ਅਤੇ ਸ਼ਕਤੀ ਦੇ ਸਿੱਖੀ ਅਤੇ ਖਾਲਸਈ ਜੀਵਨ ਸਿਧਾਂਤਾਂ ਅਤੇ ਸਿੱਖੀ ਦੇ ਖਾਲਸਈ ਜਜ਼ਬੇ ਨੂੰ ਪੂਰਨ ਰੂਪ ਵਿੱਚ ਦਰਸਾਉਣ ਵਾਲੀ ਹੈ।

ਇਸ ਲਈ 'ਜਾਪੁ ਸਾਹਿਬ' ਬਾਣੀ ਦੇ ਮਹੱਤਵ ਨੂੰ ਅਨੁਭਵ ਕਰਦਿਆਂ ਅਤੇ ਪਾਠ ਕਰਨ ਵਾਲਿਆਂ ਦੀ ਕਠਿਨਾਈ ਨੂੰ ਮੁੱਖ ਰਖਦਿਆਂ ੨੦੦੩ ਈ. ਵਿੱਚ 'ਜਾਪੁ ਸਾਹਿਬ : (ੳ) ਚੋਣਵਾਂ ਪਾਠ ਤੇ ਵਿਆਖਿਆ ਅਤੇ (ਅ) ਵਿਚਾਰ ਦਰਸ਼ਨ' ਦੇ ਕੰਮ ਦੁਆਰਾ ਇਸ ਬਾਣੀ ਦੇ ਕੁਝ ਚੋਣਵੇਂ ਅੰਸ਼ਾਂ ਨੂੰ ਵਿਆਖਿਆ ਸਹਿਤ ਪੇਸ਼ ਕੀਤਾ ਗਿਆ ਤਾਂ ਜੋ ਇਸ ਬਾਣੀ ਬਾਰੇ ਕੁਝ ਜਾਣਕਾਰੀ ਪ੍ਰਾਪਤ ਕਰਕੇ ਇਸ ਦੇ ਵਿਚਾਰ ਦਰਸ਼ਨ ਨੂੰ ਜਾਣਿਆ ਜਾ ਸਕੇ। ਇਸ ਮੁਢਲੇ ਯਤਨ ਨੂੰ ਸਭ ਪਾਸਿਉਂ ਭਰਵਾਂ ਹੁੰਗਾਰਾਂ ਮਿਲਿਆ। ਗੁਰਮਤਿ ਦੇ ਪ੍ਰਸਿੱਧ ਵਿਦਵਾਨ ਤੇ ਖੋਜੀ ਡਾ. ਗੁਰਚਰਨ ਸਿੰਘ ਜੀ, ਸਾਬਕਾ ਮੁੱਖੀ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਜਿਨ੍ਹਾਂ ਪਾਸੋਂ ਦਾਸ ਨੇ ਐਮ.ਏ. ਦੀ ਸਿੱਖਿਆ ਪ੍ਰਾਪਤ ਕੀਤੀ ਸੀ, ਨੇ ਉਕਤ ਕੰਮ ਦੀ ਕਾਪੀ ਮਿਲਣ ਤੇ ਆਪਣਾ ਆਸ਼ੀਰਵਾਦ ਦਿੰਦਿਆ ਲਿਖਿਆ : 'ਤੁਸੀਂ ਬੜੀ ਮਿਹਨਤ ਨਾਲ ਜਾਪੁ ਸਾਹਿਬ ਦਾ ਸਰਵ-ਪੱਖੀ ਅਧਿਐਨ ਕੀਤਾ ਹੈ। ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਏ ਥੋੜ੍ਹੀ ਹੈ। ਇਸ ਲਈ ਮੈਂ ਆਪ ਜੀ ਨੂੰ ਵਧਾਈ ਦਿੰਦਾ ਹਾਂ।' ਉਨ੍ਹਾਂ ਦਾ ਇਹ ਥਾਪੜਾ ਉਤਸ਼ਾਹ ਦੇਣ ਵਾਲਾ ਸੀ। ਕਿਸੇ ਪਾਠਕ ਨੇ ਇਸ ਕੰਮ ਦੀ ਇਕ ਕਾਪੀ 'The Sikh Review, Calcutta' ਨੂੰ ਵੀ ਭੇਜ ਦਿੱਤੀ ਅਤੇ ਉਸ ਅੰਗਰੇਜ਼ੀ ਮਾਸਕ ਦੇ ਅਪ੍ਰੈਲ, ੨੦੦੩ ਦੇ ਅੰਕ ਦੇ ਪੰਨਾ ੮੦ ਤੇ ਇਸ ਕੰਮ ਬਾਰੇ ਇਹ ਲਿਖਿਆ ਗਿਆ, 'The moral grandeur and spiritual solace of Jaap Sahib has been presented in this slim pamphlet with rare devotion and deep perception.'। ਇਸ ਕੰਮ ਬਾਰੇ ਉਕਤ ਮਾਸਕ ਦੁਆਰਾ ਜਾਣਕਾਰੀ ਦੇਣ ਤੇ ਦੇਸ਼ ਦੇ ਸਭ ਪਾਸਿਓਂ ਇਸ ਪੁਸਤਕ ਦੀ ਇਤਨੀ ਮੰਗ ਹੋਈ ਕਿ ਪਹਿਲੀ ਛਾਪ ਛੇਤੀ ਹੀ ਖ਼ਤਮ ਹੋ ਗਈ। ਇਸ ਕੰਮ ਨੂੰ ਸਿੱਖ ਮਿਸ਼ਨਰੀ ਕਾਲਜ (ਰਜਿ.), ਲੁਧਿਆਣਾ ਵਾਲਿਆਂ ਨੇ ਵੀ ਉਪਯੋਗੀ ਸਮਝਦਿਆਂ ਆਪਣੇ ਅਦਾਰੇ ਵੱਲੋਂ ਪੂਰਵ ਪ੍ਰਵਾਨਗੀ ਲੈ ਕੇ ਇਸ ਨੂੰ ਦਸੰਬਰ, ੨੦੦੩ ਈ. ਵਿੱਚ ਪ੍ਰਕਾਸ਼ਿਤ ਕਰ ਦਿੱਤਾ। ਦਾਸ ਨੇ ਇਸ ਕੰਮ ਦੀ ਇਕ ਕਾਪੀ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਜਥੇਦਾਰ ਸ੍ਰੀ ਅਕਾਲ ਤ੍ਰਖ਼ਤ ਸਾਹਿਬ ਨੂੰ ਵੀ ਆਦਰ ਸਹਿਤ ਭੇਂਟ ਕੀਤੀ ਸੀ। ਉਨ੍ਹਾਂ ਆਪਣੇ ਪੱਤਰ ਮਿਤੀ ੨੪ ਮਈ, ੨੦੦੩ ਵਿੱਚ ਲਿਖ ਭੇਜਿਆ, 'ਆਪ ਜੀ ਵੱਲੋਂ 'ਜਾਪੁ ਸਾਹਿਬ' ਦੀ ਬਾਣੀ ਉੱਪਰ ਕੀਤਾ ਹੋਇਆ ਕੰਮ ਮਿਲਿਆ। ਆਪ ਜੀ ਨੇ ਇਸ ਕੰਮ ਲਈ ਕਾਫ਼ੀ ਮੇਹਨਤ ਅਤੇ ਖੋਜ ਕੀਤੀ ਹੈ ਜੋ ਕਾਬਲ-ਏ-ਤਾਰੀਫ਼ ਹੈ।' ਇਸ ਦੇ ਨਾਲ ਉਨ੍ਹਾਂ ਸੁਝਾਅ ਦਿੱਤਾ ਕਿ ਚੰਗਾ ਹੋਵੇ ਜੇ

ਅਗਲੇਰੀ ਛਾਪ ਵਿੱਚ (ੳ) ਇਸ ਬਾਣੀ ਵਿੱਚ ਜੋ ਲਫ਼ਜ਼ ਸੰਸਕ੍ਰਿਤ, ਅਰਬੀ, ਫ਼ਾਰਸੀ ਨੂੰ ਰਲਾਕੇ ਬਣਾਏ ਹਨ, ਉਹਨਾਂ ਦੇ ਨਮੂਨੇ ਵੀ ਦਿੱਤੇ ਜਾਣ, (ਅ) ਇਸ ਬਾਣੀ ਅੰਦਰ ਜੋ ਛੰਦ ਹਨ, ਉਹਨਾਂ ਦਾ ਹੋਰ ਵਿਸਥਾਰ ਦਿੱਤਾ ਜਾਏ ਅਤੇ (ੲ) ਉਚਾਰਣ ਦੇ ਠੀਕ ਤਰੀਕੇ ਦਾ ਵੀ ਗਿਆਨ ਦਿੱਤਾ ਜਾਏ, ਕਿਉਂਕਿ ਇਨ੍ਹਾਂ ਪੱਖਾਂ ਉਤੇ ਕੰਮ ਦੀ ਲੋੜ ਬਣੀ ਹੋਈ ਹੈ। ਉਨ੍ਹਾਂ ਦੁਆਰਾ ਦਰਸਾਏ ਪੱਖਾਂ ਬਾਰੇ ਲੋੜੀਂਦਾ ਕਾਰਜ ਕਰਕੇ ਨਵੇਂ ਖਰੜੇ ਨੂੰ ਫਿਰ ਉਨ੍ਹਾਂ ਦੀ ਨਜ਼ਰ-ਰਸਾਨੀ ਲਈ ਭੇਜਿਆ ਗਿਆ, ਜਿਸ ਨੂੰ ਵਾਚ ਕੇ ਉਨ੍ਹਾਂ ਆਪਣੇ ਪੱਤਰ ਮਿਤੀ ਨਵੰਬਰ ੫, ੨੦੦੩ ਨੂੰ ਲਿਖ ਭੇਜਿਆ, 'ਆਪ ਜੀ ਦਾ ਇਹ ਕਾਰਜ ਸਲਾਘਾਯੋਗ ਹੈ।'

ਹੱਥਲੀ ਪੁਸਤਕ ਦੀ ਰੂਪ-ਰੇਖਾ ਇਵੇਂ ਹੈ : ਭਾਗ (ੳ) 'ਜਾਪੁ ਸਾਹਿਬ' ਦਾ ਮੂਲ ਪਾਠ ਤੇ ਵਿਆਖਿਆ, ਭਾਗ (ਅ)- 'ਜਾਪੁ ਸਾਹਿਬ' : ਵਿਚਾਰ ਦਰਸ਼ਨ - (੧) 'ਜਾਪੁ ਸਾਹਿਬ ਦਾ ਮਹੱਤਵ', (੨) 'ਜਾਪੁ ਸਾਹਿਬ' ਦੀ ਜੁਗਤਿ, (੩) 'ਜਾਪੁ ਸਾਹਿਬ : ਜਪੁ ਸਾਹਿਬ ਦੇ ਮੂਲ ਮੰਤਰ ਦੀ ਵਿਆਖਿਆ, (੪) 'ਜਾਪੁ ਸਾਹਿਬ' ਅਤੇ ਗੁਰਮਤਿ, (੫) 'ਜਾਪੁ ਸਾਹਿਬ' ਦੀ ਧਾਰਮਿਕ ਜੁਗਤਿ ਅਤੇ ਭਾਗ (ੲ) 'ਜਾਪੁ ਸਾਹਿਬ' ਦੀ ਕਲਾਤਮਿਕ ਵਿਲੱਖਣਤਾ : ੧) 'ਜਾਪੁ ਸਾਹਿਬ' ਦੀ ਭਾਸ਼ਾ, ੨) 'ਜਾਪੁ ਸਾਹਿਬ' ਦੀ ਸ਼ੈਲੀ, ੩) 'ਜਾਪੁ ਸਾਹਿਬ' ਦੇ ਛੰਦ ਅਤੇ ੪) 'ਜਾਪੁ ਸਾਹਿਬ' ਦੇ ਉਚਾਰਣ ਬਾਰੇ ਕੁਝ ਜ਼ਰੂਰੀ ਗੱਲਾਂ। ਇਸ ਸਾਰੇ ਯਤਨ ਵਿੱਚ ਗੁਰਮਤਿ ਦੇ ਮੂਲ ਸ੍ਰੋਤ ਜੋ ਇਸ ਬਾਣੀ ਦਾ ਆਧਾਰ ਹਨ, ਨੂੰ ਵੀ ਵਿਚਾਰ-ਗੋਚਰੇ ਲਿਆਂਦਾ ਗਿਆ ਹੈ।

ਇਸ ਕੰਮ ਵਿੱਚ 'ਜਾਪੁ ਸਾਹਿਬ' ਦਾ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ 'ਸੁੰਦਰ ਗੁਟਕਾ' (੧੯੯੮) ਅਤੇ 'ਦਸ ਗ੍ਰੰਥੀ' (੧੯੯੮) ਤੇ ਆਧਾਰਿਤ ਹੈ।

ਕਿਸੇ ਵੀ ਪ੍ਰਕਾਰ ਦੀ ਭੁੱਲ-ਚੁੱਕ ਲਈ ਦਾਸ ਖਿਮਾਂ ਦਾ ਜਾਚਕ ਹੈ।

ਗੁਰਚਰਨ ਸਿੰਘ ਮਹਿਤਾ (ਡਾ.)

ਪਤਾ :
18-ਗੁਰੂ ਅਰਜਨ ਨਗਰ,
ਰੇਲਵੇ ਕਾਲੋਨੀ, ਸਹਾਰਨਪੁਰ-247001 (ਯੂ.ਪੀ.)
ਫੋਨ : (ਘਰ) 0132-2727843

# ਵਿਸ਼ੇ-ਸੂਚੀ

# (ੳ) "ਜਾਪੁ ਸਾਹਿਬ"

## (ਮੂਲ ਪਾਠ ਤੇ ਵਿਆਖਿਆ)

ੴ ਸਤਿਗੁਰ ਪ੍ਰਸਾਦਿ॥

**॥ ਜਾਪੁ ॥**

**ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥**

**ਛਪੈ ਛੰਦ ॥ ਤ੍ਵ ਪ੍ਰਸਾਦਿ ॥**

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥**
**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥**
**ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿੱਜੈ ॥**
**ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥**
**ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ ॥1॥**

ਜਿਸ ਅਕਾਲ ਪੁਰਖ ਦਾ ਕੋਈ ਚੱਕ੍ਰ ਭਾਵ ਪੈਰਾਂ ਦੀਆਂ ਤਲੀਆਂ ਜਾਂ ਹੱਥਾਂ ਦੀਆਂ ਉਂਗਲਾਂ ਉਤੇ ਗੋਲ ਲਕੀਰਾਂ, ਚਿਹਨ ਭਾਵ ਨਿਸ਼ਾਨ ਅਤੇ ਰੇਖ ਤੇ ਭੇਖ ਭਾਵ ਚਿੱਤਰ ਅਤੇ ਪਹਿਰਾਵੇ ਬਾਰੇ ਕੋਈ ਕੁਝ ਨਹੀਂ ਕਹਿ ਸਕਦਾ, ਜਿਸਦੀ ਹਸਤੀ ਸਦਾ ਕਾਇਮ ਰਹਿਣ ਵਾਲੀ ਹੈ, ਜਿਸ ਦਾ ਅਨਭਉ ਪ੍ਰਕਾਸ਼ ਭਾਵ ਨੂਰ ਪ੍ਰਕਾਸ਼ ਆਪਣੇ ਆਪ ਤੋਂ ਪ੍ਰਗਟ ਹੋਇਆ ਹੈ, ਬੜਾ ਅੱਮਿਤ ਸ਼ਕਤੀ ਵਾਲਾ ਕਿਹਾ ਜਾਂਦਾ ਹੈ। ਅਕਾਲ ਪੁਰਖ ਕਰੋੜਾਂ ਇੰਦ੍ਰਾਂ ਦਾ ਇੰਦ੍ਰ ਭਾਵ ਦੇਵਤਿਆਂ ਦੇ ਰਾਜੇ ਦਾ ਵੀ ਰਾਜਾ ਅਤੇ ਸ਼ਾਹਾਂ ਦਾ ਵੱਡਾ ਸ਼ਹਿਨਸ਼ਾਹ ਗਿਣਿਆ ਜਾਂਦਾ ਹੈ। ਅਕਾਲ ਪੁਰਖ ਤਿੰਨਾਂ ਭਵਨਾਂ ਜਾਂ ਲੋਕਾਂ (ਸੁਅਰਗ, ਮਾਤ ਤੇ ਪਾਤਾਲ) ਦਾ ਮਾਲਕ ਹੈ, ਜਿਸਨੂੰ ਦੇਵਤੇ, ਮਨੁੱਖ, ਦੈਂਤ ਅਤੇ ਬਨਸਪਤੀ ਦੇ ਤਿਨਕੇ ਤਕ ਬੇਅੰਤ ਬੇਅੰਤ ਕਹਿੰਦੇ ਹਨ। ਹੇ ਅਕਾਲ ਪੁਰਖ ! ਤੇਰੇ ਸਾਰੇ ਨਾਵਾਂ ਦਾ ਕਥਨ ਕੌਣ ਕਰ ਸਕਦਾ ਹੈ ? ਸਿਆਣੀ ਮੱਤ ਵਾਲਿਆਂ ਕੇਵਲ ਤੇਰੇ ਕਰਮ ਨਾਮ ਭਾਵ ਉਪਕਾਰੀ ਗੁਣਾਂ ਦਾ ਹੀ ਵਰਨਣ ਕੀਤਾ ਹੈ।

**ਭੁਜੰਗ ਪ੍ਰਯਾਤ ਛੰਦ ॥**

**ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥**
**ਨਮਸਤੰ ਅਰੂਪੇ ॥ ਨਮਸਤੰ ਅਨੂਪੇ ॥੨॥**

ਹੇ ਅਕਾਲ ਪੁਰਖ ! ਤੈਨੂੰ ਸਾਡੀ ਨਮਸਕਾਰ ਹੈ, ਤੂੰ ਮੌਤ-ਰਹਿਤ ਹੈਂ, ਦਇਆ ਦਾ ਘਰ ਹੈਂ, ਤੇਰਾ ਕੋਈ ਇਕ ਰੂਪ ਨਹੀਂ ਤੇ ਤੇਰੀ ਕੋਈ ਬਰਾਬਰੀ ਨਹੀਂ ਕਰ ਸਕਦਾ ਅਰਥਾਤ ਤੂੰ ਉਪਮਾ ਰਹਿਤ ਹੈਂ।

**ਨਮਸਤੰ ਅਭੇਖੇ ॥ ਨਮਸਤੰ ਅਲੇਖੇ ॥**
**ਨਮਸਤੰ ਅਕਾਏ ॥ ਨਮਸਤੰ ਅਜਾਏ ॥੩॥**

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥੪॥**

ਹੇ ਅਕਾਲ ਪੁਰਖ ! ਤੈਨੂੰ ਨਮਸਕਾਰ ਹੈ, ਤੂੰ ਭੇਖ ਜਾਂ ਵੇਸ-ਰਹਿਤ, ਲਿਖਤ ਜਾਂ ਚਿੱਤਰ ਵਿੱਚ ਆਉਣ ਵਾਲਾ ਨਹੀਂ ਹੈ, ਸ਼ਰੀਰ ਤੇ ਕਾਇਆਂ ਤੋਂ ਰਹਿਤ (ਅਕਾਏ) ਅਜਨਮਾ (ਅਜਾਏ) ਭਾਵ ਹੋਰ ਜੀਵਾਂ ਵਾਂਗ ਪੈਦਾ ਹੋਇਆ ਨਹੀਂ ਹੈ। ਤੂੰ ਅਜਿੱਤ ਹੈਂ ਤੇ ਕਿਸੇ ਕੋਲੋਂ ਤੋੜਿਆ ਜਾਂ ਭੰਨਿਆ ਨਹੀਂ ਜਾ ਸਕਦਾ, ਤੇਰਾ ਕੋਈ ਇਕ ਨਾਮ ਨਹੀਂ ਅਤੇ ਤੇਰਾ ਕੋਈ ਇਕ ਟਿਕਾਣਾ ਵੀ ਨਹੀਂ ਹੈ।

**ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥**
**ਨਮਸਤੰ ਅਨਾਮੰ ॥ ਨਮਸਤੰ ਅਧਾਮੰ ॥੫॥**
**ਨਮਸਤੰ ਅਜੀਤੇ ॥ ਨਮਸਤੰ ਅਭੀਤੇ ॥**
**ਨਮਸਤੰ ਅਬਾਹੇ ॥ ਨਮਸਤੰ ਅਢਾਹੇ ॥੬॥**

ਹੇ ਅਕਾਲ ਪੁਰਖ ! ਤੈਨੂੰ ਨਮਸਕਾਰ ਹੈ, ਤੇਰੇ ਵਾਸਤੇ ਕਿਸੇ ਧਾਰਮਿਕ ਕਰਮ ਅਤੇ ਰਸਮਾਂ ਕਰਨ ਦੀ ਲੋੜ ਨਹੀਂ ਹੈ। ਤੇਰਾ ਕੋਈ ਇਕ ਨਾਮ ਵੀ ਨਹੀਂ ਹੈ ਤੇ ਨਾ ਤੇਰਾ ਕੋਈ ਘਰ ਹੈ। ਤੂੰ ਐਸਾ ਹੈਂ ਕਿ ਤੈਨੂੰ ਨਾ ਕੋਈ ਜਿੱਤ ਸਕਦਾ ਹੈ, ਨਾ ਕੋਈ ਡਰਾ ਸਕਦਾ ਹੈ, ਨਾ ਕੋਈ ਹਿਲਾ (ਅਬਾਹੇ) ਸਕਦਾ ਹੈ ਅਤੇ ਨਾ ਕੋਈ ਢਾਹ ਜਾਂ ਡੇਗ ਸਕਦਾ ਹੈ।

**ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥**
**ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥੭॥**
**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਉਦਾਰੇ ॥ ਨਮਸਤੰ ਅਪਾਰੇ ॥੮॥**

ਹੇ ਅਕਾਲ ਪੁਰਖ !ਤੈਨੂੰ ਨਮਸਕਾਰ ਹੈ, ਤੂੰ ਅਨੀਲੇ ਭਾਵ ਬਿਨਾਂ ਰੰਗ ਵਾਲਾ ਅਰਥਾਤ ਸ਼ੁੱਧ ਸਰੂਪ ਹੈ, ਤੂੰ ਅਨਾਦੇ ਭਾਵ ਆਦਿ ਜਾਂ ਮੁੱਢ ਤੋਂ ਰਹਿਤ ਹੈਂ, ਤੂੰ ਅਛੇਦੇ ਭਾਵ ਹਰ ਥਾਂ ਬਿਨਾਂ ਟੋਟੇ ਹੋਣ ਦੇ ਇਕ ਰਸ ਰਮਿਆ ਹੋਇਆ ਹੈਂ ਅਤੇ ਤੂੰ ਅਗਾਧੇ ਭਾਵ ਐਸਾ ਹੈਂ ਕਿ ਜਿਸ ਦੀ ਡੂੰਘਾਈ ਲਭ ਨਹੀਂ ਸਕਦੀ। ਤੈਨੂੰ ਕੋਈ ਅਗੰਜੇ ਭਾਵ ਅਜਿੱਤ ਹੋਣ ਕਰਕੇ ਨਾਸ ਨਹੀਂ ਕਰ ਸਕਦਾ, ਤੈਨੂੰ ਕੋਈ ਅਭੰਜੇ ਭਾਵ ਭੰਨ ਜਾਂ ਤੋੜ ਨਹੀਂ ਸਕਦਾ, ਤੂੰ ਉਦਾਰੇ ਭਾਵ ਉਦਾਰ ਸੁਭਾ ਅਰਥਾਤ ਖੁਲ੍ਹੇ ਦਿਲ ਵਾਲਾ ਅਤੇ ਅਪਾਰ (ਅ+ਪਾਰ) ਭਾਵ ਬੇਅੰਤ ਹੈਂ।

**ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥**
**ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥੯॥**
**ਨਮਸਤੰ ਨ੍ਰਿਕਰਮੇ ॥ ਨਮਸਤੰ ਨ੍ਰਿਭਰਮੇ ॥**
**ਨਮਸਤੰ ਨ੍ਰਿਦੇਸੇ ॥ ਨਮਸਤੰ ਨ੍ਰਿਭੇਸੇ ॥੧੦॥**

ਹੇ ਅਕਾਲ ਪੁਰਖ ! ਤੈਨੂੰ ਨਮਸਕਾਰ ਹੈ, ਤੂੰ ਇਕ ਰੂਪ ਵਾਲਾ ਵੀ ਆਪ ਹੈਂ ਤੇ ਬੇਅੰਤ ਰੂਪਾਂ ਵਾਲਾ ਵੀ ਆਪ ਹੀ ਹੈਂ। ਤੂੰ ਅਭੂਤੇ ਭਾਵ ਪੰਜ ਭੂਤਾਂ (ਜਲ, ਧਰਤੀ, ਆਕਾਸ਼, ਵਾਯੂ ਤੇ ਅਗਨੀ) ਦੇ ਤੱਤਾਂ ਤੋਂ ਰਹਿਤ ਹੈਂ ਅਤੇ ਤੂੰ ਅਜੂਪੇ ਭਾਵ ਪਸ਼ੂਆਂ ਦੀ ਕੁਰਬਾਨੀ ਤੇ ਹੋਰ ਧਾਰਮਿਕ ਬੰਧਨਾਂ ਦੀ ਪਹੁੰਚ ਤੋਂ ਪਰੇ ਹੈਂ। ਤੂੰ ਨ੍ਰਿਕਰਮੇ ਭਾਵ ਕਰਮ-ਕਾਂਡੀ ਰਸਮਾਂ ਤੋਂ

ਪਰੇ ਹੈਂ, ਤੂੰ ਸਭ ਭਰਮਾਂ ਤੋਂ ਪਰੇ ਹੈਂ, ਤੇਰਾ ਕੋਈ ਇਕ ਦੇਸ ਨਹੀਂ ਤੇ ਨਾ ਕੋਈ ਤੇਰਾ ਇਕ ਭੇਸ ਜਾਂ ਵੇਸ ਹੈ।

**ਨਮਸਤੰ ਨ੍ਰਿਨਾਮੇ ॥ ਨਮਸਤੰ ਨ੍ਰਿਕਾਮੇ ॥**
**ਨਮਸਤੰ ਨ੍ਰਿਧਾਤੇ ॥ ਨਮਸਤੰ ਨ੍ਰਿਘਾਤੇ ॥੧੧॥**
**ਨਮਸਤੰ ਨ੍ਰਿਧੂਤੇ ॥ ਨਮਸਤੰ ਅਭੂਤੇ ॥**
**ਨਮਸਤੰ ਅਲੋਕੇ ॥ ਨਮਸਤੰ ਅਸੋਕੇ ॥੧੨॥**

ਹੇ ਅਕਾਲ ਪੁਰਖ ! ਤੈਨੂੰ ਨਮਸਕਾਰ ਹੈ, ਤੇਰਾ ਕੋਈ ਇਕ ਨਾਮ ਨਹੀਂ ਹੈ, ਤੂੰ ਨ੍ਰਿਕਾਮੇ ਭਾਵ ਕਾਮਨਾ-ਰਹਿਤ ਹੈਂ, ਤੂੰ ਨ੍ਰਿਧਾਤੇ ਭਾਵ ਤੱਤ੍ਵ-ਰਹਿਤ ਹੈਂ ਅਤੇ ਤੇਰੇ ਉਤੇ ਕੋਈ ਚੋਟ ਨਹੀਂ ਲਾ ਸਕਦਾ (ਨ੍ਰਿਘਾਤੇ)। ਤੈਨੂੰ ਕੋਈ ਹਿਲਾ ਨਹੀਂ ਸਕਦਾ (ਨ੍ਰਿਧੂਤੇ : ਧੂ-ਹਿਲਾਣਾ, ਜਿਸ ਨੂੰ ਟਿਕਾਣੇ ਤੋਂ ਹਿਲਾਇਆ ਨਾ ਜਾ ਸਕੇ), ਤੇਰਾ ਵਜੂਦ ਅਭੂਤੇ ਭਾਵ ਪੰਜ ਤੱਤਾਂ ਤੋਂ ਨਿਰਾਲਾ ਹੈ, ਤੂੰ ਅਲੋਕ (ਅ+ਲੋਕ) ਭਾਵ ਅਦ੍ਰਿਸ਼ਟ ਹੈਂ ਅਰਥਾਤ ਇਹਨਾਂ ਅੱਖਾਂ ਨਾਲ ਨਹੀਂ ਦਿਸਦਾ ਅਤੇ ਤੂੰ ਅਸੋਕ (ਅ+ਸ਼ੋਕ) ਭਾਵ ਸ਼ੋਕ ਜਾਂ ਗਮ ਤੋਂ ਰਹਿਤ ਹੈਂ।

**ਨਮਸਤੰ ਨ੍ਰਿਤਾਪੇ ॥ ਨਮਸਤੰ ਅਥਾਪੇ ॥**
**ਨਮਸਤੰ ਤ੍ਰਿਮਾਨੇ ॥ ਨਮਸਤੰ ਨਿਧਾਨੇ ॥੧੩॥**
**ਨਮਸਤੰ ਅਗਾਹੇ ॥ ਨਮਸਤੰ ਅਬਾਹੇ ॥**
**ਨਮਸਤੰ ਤ੍ਰਿਬਰਗੇ ॥ ਨਮਸਤੰ ਅਸਰਗੇ ॥੧੪॥**

ਹੇ ਅਕਾਲ ਪੁਰਖ ! ਤੈਨੂੰ ਨਮਸਕਾਰ ਹੈ, ਤੂੰ ਨ੍ਰਿਤਾਪੇ ਭਾਵ ਤਿੰਨਾਂ ਕਿਸਮਾਂ ਦੇ ਦੁੱਖਾਂ ਤੇ ਤਾਪਾਂ (ਅਧਿਆਤਮਕ ਤਾਪ ਭਾਵ ਮਨ ਦੇ ਦੁੱਖ, ਅਧਿਭੌਤਿਕ ਤਾਪ ਭਾਵ ਤਨ ਦੇ ਦੁੱਖ ਤੇ ਅਧਿਦੈਵਿਕ ਤਾਪ ਭਾਵ ਪ੍ਰਕਿਰਤੀ ਦੀਆਂ ਅਪਦਾਵਾਂ ਤੋਂ ਮਿਲਦੇ ਦੁੱਖਾਂ) ਤੋਂ ਸੰਤਾਪ-ਰਹਿਤ ਹੈ, ਤੂੰ ਤ੍ਰਿਮਾਨੇ ਭਾਵ ਮੂਰਤੀਆਂ ਵਾਂਗ ਮੰਦਿਰਾਂ ਵਿੱਚ ਸਥਾਪਿਤ ਨਹੀਂ ਕੀਤਾ ਜਾ ਸਕਦਾ, ਪਰ ਫਿਰ ਵੀ ਤੇਰੇ ਅੱਗੇ ਤਿੰਨਾਂ ਲੋਕਾਂ ਦੇ ਜੀਵ ਨਿਉਂਦੇ ਹਨ ਅਤੇ ਤੂੰ ਨਿਧਾਨੇ ਭਾਵ ਸਭ ਗੁਣਾਂ ਦਾ ਭੰਡਾਰ ਹੈਂ। ਤੂੰ ਅਗਾਹੇ ਭਾਵ ਅਗਾਧ ਜਾਂ ਅਥਾਹ ਹੈਂ ਅਰਥਾਤ ਤੇਰਾ ਥਾਹ ਪਾਉਣਾ ਅਸੰਭਵ ਹੈ, ਤੂੰ ਅਬਾਹੇ ਭਾਵ ਹਿਲਾਇਆ ਨਹੀਂ ਜਾ ਸਕਦਾ, ਤੂੰ ਤ੍ਰਿਬਰਗੇ ਭਾਵ ਦੁਨਿਆਵੀ ਜੀਵਨ ਦੇ ਤਿੰਨੇ ਪਦਾਰਥ (ਧਰਮ, ਅਰਥ, ਕਾਮ) ਬਖ਼ਸ਼ਣ ਵਾਲਾ ਹੈਂ ਅਤੇ ਤੂੰ ਅਸਰਗ (ਅ+ਸਰਗ - ਪੈਦਾਇਸ਼ ਜਾਂ ਰਚਨਾ) ਭਾਵ ਰਚੇ ਜਾਣ ਤੋਂ ਪਰੇ ਹੈਂ।

**ਨਮਸਤੰ ਪ੍ਰਭੋਗੇ ॥ ਨਮਸਤੰ ਸੁਜੋਗੇ ॥**
**ਨਮਸਤੰ ਅਰੰਗੇ ॥ ਨਮਸਤੰ ਅਭੰਗੇ ॥੧੫॥**
**ਨਮਸਤੰ ਅਗੰਮੇ ॥ ਨਮਸਤਸਤੁ ਰੰਮੇ ॥**
**ਨਮਸਤੰ ਜਲਾਸਰੇ ॥ ਨਮਸਤੰ ਨਿਰਾਸਰੇ ॥੧੬॥**

ਹੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ, ਤੂੰ ਜਗਤ ਦੇ ਸਭ ਪਦਾਰਥਾਂ ਨੂੰ ਪ੍ਰਭੋਗੇ (ਪ੍ਰ+ਭੋਗੇ = ਚੰਗੀ ਤਰ੍ਹਾਂ ਮਾਨਣ ਵਾਲਾ) ਭਾਵ ਚੰਗੀ ਤਰ੍ਹਾਂ ਮਾਨਣ ਵਾਲਾ ਹੈਂ, ਕਿਉਂਕਿ ਤੂੰ ਸ੍ਰਿਸ਼ਟੀ ਦੇ ਸਾਰੇ ਜੀਵਾਂ ਵਿਚ ਸੁਜੋਗੇ (ਸੁ+ਜੋਗੀ - ਚੰਗੀ ਤਰ੍ਹਾਂ ਮਿਲਿਆ ਹੋਇਆ ਭਾਵ ਪੂਰੀ

ਤਰ੍ਹਾਂ ਮੌਜੂਦ ਹੈਂ, ਤੇਰਾ ਨਾ ਕੋਈ ਖਾਸ ਰੰਗ ਹੈ ਅਤੇ ਨਾ ਹੀ ਤੂੰ ਅਭੰਗੇ (ਅ+ਭੰਗ – ਭੋਗ ਭੋਗ ਕੇ ਨਾਸ ਹੋਣਾ ਜਾ ਟੁਟਣਾ) ਭਾਵ ਕਦੇ ਨਾਸ ਹੋਣ ਵਾਲਾ ਹੈਂ ਅਰਥਾਤ ਤੂੰ ਅਬਿਨਾਸ਼ੀ ਹੈਂ। ਤੂੰ ਅਗੰਮੇ ਭਾਵ ਪਹੁੰਚ ਤੋਂ ਪਰੇ ਹੈਂ। ਨਮਸਤਸਤੁ ਰੰਮੇ ਭਾਵ ਤੈਨੂੰ ਨਮਸਕਾਰ ਹੈ, ਹੇ ਸੁੰਦਰ ਸਰੂਪ ਜਾਂ ਮਨੋਹਰ ! ਤੈਨੂੰ ਅਸਾਡੀ ਨਮਸਕਾਰ ਹੋਵੇ। ਤੂੰ ਤਾਂ ਜਲਾਸਰੇ ਭਾਵ ਇਕ ਅਥਾਹ ਸਮੁੰਦਰ ਸਮਾਨ ਹੈਂ ਅਤੇ ਤੈਨੂੰ ਕਿਸੇ ਆਸਰੇ ਦੀ ਲੋੜ ਨਹੀਂ।

**ਨਮਸਤੰ ਅਜਾਤੇ ॥ ਨਮਸਤੰ ਅਪਾਤੇ ॥**
**ਨਮਸਤੰ ਅਮਜਬੇ ॥ ਨਮਸਤਸਤੁ ਅਜਬੇ ॥੧੭॥**
**ਅਦੇਸੰ ਅਦੇਸੇ ॥ ਨਮਸਤੰ ਅਭੇਸੇ ॥**
**ਨਮਸਤੰ ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ ॥੧੮॥**

ਹੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ, ਤੇਰੀ ਕੋਈ ਜਾਤ ਨਹੀਂ, ਤੇਰੀ ਕੋਈ ਕੁਲ ਜਾਂ ਗੋਤ ਅਰਥਾਤ ਬਿਰਾਦਰੀ ਨਹੀਂ, ਤੇਰਾ ਕੋਈ ਵਿਸ਼ੇਸ਼ ਮਜ਼ਹਬ ਨਹੀਂ, ਹੇ ਅਚਰਜ ਸਰੂਪ! ਤੈਨੂੰ ਅਸਾਡੀ ਨਮਸਕਾਰ ਹੋਵੇ। ਤੇਰਾ ਕੋਈ ਇਕ ਦੇਸ ਨਹੀਂ, ਤੇਰਾ ਕੋਈ ਇਕ ਭੇਸ ਜਾਂ ਪਹਿਰਾਵਾ ਨਹੀਂ, ਤੇਰਾ ਕੋਈ ਇਕ ਧਾਮ ਜਾਂ ਘਰ ਨਹੀਂ ਤੇ ਤੂੰ ਨ੍ਰਿਬਾਮੇ ਭਾਵ ਕਿਸੇ ਇਸਤ੍ਰੀ ਦਾ ਜਾਇਆ ਨਹੀਂ ਹੈਂ।

**ਨਮੋ ਸਰਬ ਕਾਲੇ ॥ ਨਮੋ ਸਰਬ ਦਿਆਲੇ ॥**
**ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ ॥੧੯॥**
**ਨਮੋ ਸਰਬ ਖਾਪੇ ॥ ਨਮੋ ਸਰਬ ਥਾਪੇ ॥**
**ਨਮੋ ਸਰਬ ਕਾਲੇ ॥ ਨਮੋ ਸਰਬ ਪਾਲੇ ॥੨੦॥**

ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਸਰਬ ਕਾਲੇ ਭਾਵ ਸਭ ਦਾ ਨਾਸ ਕਰਨ ਵਾਲਾ ਹੈ, ਸਭ ਉਤੇ ਦਇਆ ਕਰਨ ਵਾਲਾ, ਸਭ ਰੂਪਾਂ ਵਿੱਚ ਸੁਭਾਇਮਾਨ ਅਤੇ ਸਭਨਾਂ ਦਾ ਪਾਤਿਸ਼ਾਹ (ਭੂਪੇ) ਹੈ। ਜੋ ਸਭ ਨੂੰ ਖਾਪੇ ਭਾਵ ਖ਼ਤਮ ਕਰਨ ਵਾਲਾ ਹੈ, ਜੋ ਸਭ ਨੂੰ ਥਾਪੇ ਭਾਵ ਸਥਾਪਿਤ ਅਰਥਾਤ ਪੈਦਾ ਕਰਨ ਵਾਲਾ ਹੈ, ਜੋ ਸਭ ਦਾ ਕਾਲ ਜਾਂ ਮੌਤ ਭਾਵ ਸਭ ਦਾ ਨਾਸ਼ ਕਰਨ ਵਾਲਾ ਹੈ ਅਤੇ ਸਭ ਦਾ ਪਾਲਕ ਹੈ।

**ਨਮਸਤਸਤੁ ਦੇਵੈ ॥ ਨਮਸਤੰ ਅਭੇਵੈ ॥**
**ਨਮਸਤੰ ਅਜਨਮੇ ॥ ਨਮਸਤੰ ਸੁਬਨਮੇ ॥੨੧॥**
**ਨਮੋ ਸਰਬ ਗਉਨੇ ॥ ਨਮੋ ਸਰਬ ਭਉਨੇ ॥**
**ਨਮੋ ਸਰਬ ਰੰਗੇ ॥ ਨਮੋ ਸਰਬ ਭੰਗੇ ॥੨੨॥**

ਹੇ ਅਕਾਲ ਪੁਰਖ! ਤੈਨੂੰ ਸਾਡੀ ਨਮਸਕਾਰ ਹੋਵੇ, ਤੂੰ ਦੇਵੈ (ਦੇਵ-ਪੂਜਣ ਯੋਗ) ਭਾਵ ਪੂਜਣ ਯੋਗ ਤੇ ਚਾਨਣ ਰੂਪ ਹੈਂ, ਤੂੰ ਅਭੇਵੈ (ਅ+ਭੇਵ, ਜਿਸ ਦਾ ਭੇਤ ਨਾ ਪਾਇਆ ਜਾ ਸਕੇ) ਭਾਵ ਐਸਾ ਹੈਂ ਕਿ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਿਆ, ਤੂੰ ਜਨਮ ਤੋਂ ਰਹਿਤ ਹੈਂ ਅਤੇ ਤੂੰ ਸੁਬਨਮੇ (ਸ+ਬਨ-ਵੰਨ, ਵਰਨ, ਰੰਗ + ਮੇ (ਮਯ) ਭਾਵ ਸੁਹਣੇ ਤੇ ਸੁੰਦਰ ਰੰਗ ਵਾਲਾ ਹੈਂ। ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਸਭ ਦੀ ਪਹੁੰਚ (ਗਉਨੇ) ਵਿਚ ਹੈ, ਸਭ ਭਵਨਾਂ ਜਾਂ ਲੋਕਾਂ (ਅਕਾਸ, ਧਰਤੀ, ਪਾਤਾਲ) ਵਿੱਚ ਵਿਆਪਤ ਹੈ, ਸਭ ਰੰਗਾਂ

ਵਿੱਚ ਸੋਭ ਰਿਹਾ ਹੈ ਅਤੇ ਸਰਬ ਭੰਗੇ ਭਾਵ ਸਭ ਦਾ ਨਾਸ ਕਰਨ ਵਾਲਾ ਹੈ।

**ਨਮੋ ਕਾਲ ਕਾਲੇ ॥ ਨਮਸਤਸਤੁ ਦਿਆਲੇ ॥**
**ਨਮਸਤੰ ਅਬਰਨੇ ॥ ਨਮਸਤੰ ਅਮਰਨੇ ॥੨੩॥**
**ਨਮਸਤੰ ਜਰਾਰੰ ॥ ਨਮਸਤੰ ਕ੍ਰਿਤਾਰੰ ॥**
**ਨਮੋ ਸਰਬ ਧੰਧੇ ॥ ਨਮੋ ਸਤ ਅਬੰਧੇ ॥੨੪॥**

ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਕਾਲ ਕਾਲੇ ਭਾਵ ਮੌਤ ਦਾ ਵੀ ਕਾਲ ਹੈ, ਹੇ ਦਇਆ ਸਰੂਪ! ਤੈਨੂੰ ਅਸਾਡੀ ਨਮਸਕਾਰ ਹੋਵੇ, ਤੇਰਾ ਕੋਈ ਇਕ ਰੰਗ (ਅਬਰਨੇ) ਨਹੀਂ ਹੈ, ਤੂੰ ਅਮਰਨੇ ਭਾਵ ਮੌਤ ਤੋਂ ਵੀ ਪਰੇ ਹੈਂ। ਤੂੰ ਜਰਾਰੰ (ਜਰਾ (ਬੁਢੇਪਾ) + ਅਰਿ (ਵੈਰੀ) ਭਾਵ ਬੁਢੇਪੇ ਦਾ ਵੈਰੀ ਹੈਂ ਅਰਥਾਤ ਬੁਢੇਪਾ ਤੇਰੇ ਨੇੜੇ ਨਹੀਂ ਢੁਕ ਸਕਦਾ, ਤੂੰ ਕ੍ਰਿਤਾਰੰ ਭਾਵ ਸਭ ਨੂੰ ਪੈਦਾ ਕਰਨ ਵਾਲਾ ਹੈਂ, ਤੈਨੂੰ ਨਮਸਕਾਰ ਹੈ, ਤੂੰ ਦੁਨੀਆਂ ਦੇ ਸਰਬ ਧੰਧੇ ਭਾਵ ਸਭ ਕਾਰ-ਵਿਹਾਰ ਚਲਾ ਰਿਹਾ ਹੈਂ ਅਤੇ ਤੂੰ ਸੱਚ-ਮੁੱਚ (ਸਤ) ਹੈਂ, ਅਤੇ ਅਬੰਧ (ਅ+ਬੰਧ-ਬੰਧਨਾਂ ਤੋਂ ਰਹਿਤ) ਭਾਵ ਦੁਨੀਆਂ ਦੇ ਬੰਧਨਾਂ ਤੋਂ ਰਹਿਤ ਹੈਂ।

**ਨਮਸਤੰ ਨ੍ਰਿਸਾਕੇ ॥ ਨਮਸਤੰ ਨ੍ਰਿਬਾਕੇ ॥**
**ਨਮਸਤੰ ਰਹੀਮੇ ॥ ਨਮਸਤੰ ਕਰੀਮੇ ॥੨੫॥**
**ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥**
**ਨਮਸਤਸਤੁ ਰਾਗੇ ॥ ਨਮਸਤੰ ਸੁਹਾਗੇ ॥੨੬॥**

ਹੇ ਅਕਾਲਪੁਰ! ਤੈਨੂੰ ਨਮਸਕਾਰ ਹੈ, ਤੂੰ ਨ੍ਰਿਸਾਕੇ ਭਾਵ ਸਾਕ-ਸੰਬੰਧੀਆਂ ਤੋਂ ਰਹਿਤ ਹੈਂ, ਤੂੰ ਨ੍ਰਿਬਾਕੇ ਭਾਵ ਡਰ ਤੋਂ ਮੁਕਤ ਹੈਂ, ਤੂੰ ਰਹੀਮ ਭਾਵ ਸਭ ਉਤੇ ਰਹਿਮ ਕਰਨ ਵਾਲਾ ਹੈਂ ਅਤੇ ਸਭ ਉਤੇ ਬਖ਼ਸ਼ਿਸ਼ਾਂ ਕਰਨ ਵਾਲਾ (ਕਰੀਮੇ) ਹੈਂ। ਤੂੰ ਅਨੰਤੇ (ਅਨ+ਅੰਤ, ਜਿਸ ਦਾ ਅੰਤ ਨਾ ਪਾਇਆ ਜਾ ਸਕੇ) ਭਾਵ ਐਸਾ ਹੈਂ, ਜਿਸ ਦਾ ਕੋਈ ਅੰਤ ਨਹੀਂ ਪਾ ਸਕਿਆ, ਤੂੰ ਮਹੰਤੇ (ਮਹਾਂਤ- ਸਭ ਤੋਂ ਵੱਡਾ) ਭਾਵ ਸਭ ਤੋਂ ਵੱਡਾ ਹੈਂ, ਹੇ ਅਕਾਲ ਪੁਰਖ ! ਤੈਨੂੰ ਅਸਾਡੀ ਨਮਸਕਾਰ ਹੋਵੇ, ਤੂੰ ਰਾਗੇ ਭਾਵ ਪਿਆਰ ਰੂਪ ਹੈਂ ਅਤੇ ਤੂੰ ਸੁਹਾਗੇ (ਸੁਭਾਗੇ) ਭਾਵ ਚੰਗੇ ਭਾਗਾਂ ਦਾ ਸੁਆਮੀ ਹੈ।

**ਨਮੋ ਸਰਬ ਸੋਖੰ ॥ ਨਮੋ ਸਰਬ ਪੋਖੰ ॥**
**ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ ॥੨੭॥**
**ਨਮੋ ਜੋਗ ਜੋਗੇ ॥ ਨਮੋ ਭੋਗ ਭੋਗੇ ॥**
**ਨਮੋ ਸਰਬ ਦਿਆਲੇ ॥ ਨਮੋ ਸਰਬ ਪਾਲੇ ॥੨੮॥**

ਨਮਸਕਾਰ ਹੈ! ਅਕਾਲ ਪੁਰਖ ਨੂੰ, ਜੋ ਸਰਬ ਸੋਖੰ ਭਾਵ ਸਭ ਨੂੰ ਨਾਸ ਕਰਨ ਵਾਲਾ, ਸਰਬ ਪੋਖੰ ਭਾਵ ਸਭ ਨੂੰ ਪਾਲਣ-ਵਾਲਾ, ਸਭ ਨੂੰ ਪੈਦਾ ਕਰਨ ਵਾਲਾ (ਸਰਬ ਕਰਤਾ) ਅਤੇ ਸਰਬ ਹਰਤਾ ਭਾਵ ਸਭ ਨੂੰ ਖਤਮ ਕਰਨ ਵਾਲਾ ਹੈ। ਜੋ ਜੋਗ ਜੋਗੇ ਭਾਵ ਤਿਆਗੀਆਂ ਵਿੱਚ ਤਿਆਗੀ ਹੈ, ਭੋਗ ਭੋਗੇ ਭਾਵ ਗ੍ਰਿਹਸਤੀਆਂ ਵਿੱਚ ਗ੍ਰਿਹਸਤੀ ਹੈ, ਸਭ ਉਤੇ ਦਇਆ ਕਰਨ ਵਾਲਾ ਅਤੇ ਸਭ ਦਾ ਪਾਲਣਹਾਰ ਹੈ।

**ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥**

ਅਰੂਪ ਹੈਂ ॥ ਅਨੂਪ ਹੈਂ ॥ ਅਜੂ ਹੈਂ ॥ ਅਭੂ ਹੈਂ ॥੨੯॥
ਅਲੇਖ ਹੈਂ ॥ ਅਭੇਖ ਹੈਂ ॥ ਅਨਾਮ ਹੈਂ ॥ ਅਕਾਮ ਹੈਂ ॥੩੦॥
ਅਧੇ ਹੈਂ ॥ ਅਭੇ ਹੈਂ ॥ ਅਜੀਤ ਹੈਂ ॥ ਅਭੀਤ ਹੈਂ ॥੩੧॥
ਤ੍ਰਿਮਾਨ ਹੈਂ ॥ ਨਿਧਾਨ ਹੈਂ ॥ ਤ੍ਰਿਬਰਗ ਹੈਂ ॥ ਅਸਰਗ ਹੈਂ ॥੩੨॥

ਹੇ ਅਕਾਲ ਪੁਰਖ! ਤੂੰ ਰੂਪ-ਰਹਿਤ ਹੈਂ, ਤੂੰ ਅਨੂਪ ਭਾਵ ਉਪਮਾ ਜਾਂ ਬਰਾਬਰੀ ਰਹਿਤ ਹੈਂ, ਤੂੰ ਅਚਲ (ਅਜੂ) ਹੈਂ ਤੇ ਅਭੂ ਭਾਵ ਜਨਮ ਤੋਂ ਰਹਿਤ ਹੈਂ। ਤੂੰ ਅਲੇਖ ਭਾਵ ਲੇਖ ਜਾਂ ਚਿੱਤਰ ਰਹਿਤ ਹੈਂ, ਤੂੰ ਅਭੇਖ ਭਾਵ ਭੇਖ ਜਾਂ ਪਹਿਰਾਵੇ ਤੋਂ ਰਹਿਤ ਹੈਂ, ਤੂੰ ਨਾਮ ਰਹਿਤ ਹੈਂ ਤੇ ਅਕਾਮ ਭਾਵ ਕਾਮਨਾ ਰਹਿਤ ਹੈਂ। ਤੂੰ ਅਧੇ (ਅ+ਧੇ = ਧਯੇਯ, ਜਿਸ ਨੂੰ ਸੋਚ ਮੰਡਲ ਵਿੱਚ ਨਾ ਲਿਆਂਦਾ ਜਾ ਸਕੇ) ਭਾਵ ਜੀਵਾਂ ਦੀ ਸੋਚ ਮੰਡਲ ਤੋਂ ਪਰੇ ਹੈਂ, ਤੇਰਾ ਭੇਦ ਕੋਈ ਨਹੀਂ ਪਾ ਸਕਿਆ, ਤੂੰ ਅਜੀਤ ਜਾਂ ਅਜਿੱਤ ਹੈਂ ਤੇ ਤੈਨੂੰ ਕਿਸੇ ਦਾ ਭੈ ਨਹੀਂ। ਤੈਨੂੰ ਤ੍ਰਿਮਾਨ ਅਰਥਾਤ ਤਿੰਨਾਂ ਹੀ ਭਵਨਾਂ ਦੇ ਜੀਵ ਮੰਨਦੇ ਹਨ ਭਾਵ ਤੇਰੇ ਅੱਗੇ ਸਿਰ ਨਿਵਾਉਂਦੇ ਹਨ, ਤੂੰ ਸਭ ਗੁਣਾਂ ਦਾ ਖ਼ਜ਼ਾਨਾ ਹੈਂ, ਜਗਤ ਦੇ ਤਿੰਨੇ ਪਦਾਰਥ (ਤ੍ਰਿਬਰਗ = ਧਰਮ, ਅਰਥ, ਕਾਮ) ਤੇਰੇ ਪਾਸੋਂ ਹੀ ਮਿਲਦੇ ਹਨ ਅਤੇ ਤੈਨੂੰ ਕੋਈ ਪੈਦਾ ਨਹੀਂ ਕਰ ਸਕਦਾ (ਅਸਰਗ)।

ਅਨੀਲ ਹੈਂ ॥ ਅਨਾਦਿ ਹੈਂ ॥ ਅਜੇ ਹੈਂ ॥ ਅਜਾਦਿ ਹੈਂ ॥੩੩॥
ਅਜਨਮ ਹੈਂ ॥ ਅਬਰਨ ਹੈਂ ॥ ਅਭੂਤ ਹੈਂ ॥ ਅਭਰਨ ਹੈਂ ॥੩੪॥
ਅਗੰਜ ਹੈਂ ॥ ਅਭੰਜ ਹੈਂ ॥ ਅਝੂਝ ਹੈਂ ॥ ਅਝੰਝ ਹੈਂ ॥੩੫॥
ਅਮੀਕ ਹੈਂ ॥ ਰਫ਼ੀਕ ਹੈਂ ॥ ਅਧੰਧ ਹੈਂ ॥ ਅਬੰਧ ਹੈਂ ॥੩੬॥

ਹੇ ਅਕਾਲ ਪੁਰਖ ! ਤੂੰ ਅਨੀਲ (ਅਨਿਲ, ਹਵਾ, ਸਭ ਦੀ ਜਿੰਦ ਦਾ ਆਸਰਾ) ਭਾਵ ਸਾਰਿਆਂ ਦੀ ਜਿੰਦ ਦਾ ਆਸਰਾ ਹੈਂ, ਤੂੰ ਅਨਾਦਿ ਹੈਂ ਭਾਵ ਤੇਰਾ ਆਦਿ ਕੋਈ ਲੱਭ ਨਹੀਂ ਸਕਿਆ, ਤੈਨੂੰ ਕੋਈ ਜਿੱਤ ਨਹੀਂ ਸਕਦਾ ਅਤੇ ਤੂੰ ਅਜਾਦਿ ਭਾਵ ਜਨਮ ਤੋਂ ਰਹਿਤ ਤੇ ਸਭ ਦਾ ਮੂਲ ਹੈਂ। ਤੂੰ ਜਨਮ ਵਿੱਚ ਨਹੀਂ ਆਉਂਦਾ, ਤੇਰੀ ਕੋਈ ਜਾਤਿ ਨਹੀਂ (ਅਬਰਨ) ਹੈ, ਤੂੰ ਸ੍ਰਿਸ਼ਟੀ ਰਚਨਾ ਦੇ ਤੱਤਾਂ ਤੋਂ ਪਰੇ ਹੈਂ ਅਤੇ ਤੈਨੂੰ ਆਪਣੀ ਪਾਲਣਾ ਪੋਸਣਾ ਵਾਸਤੇ ਕਿਸੇ ਦੀ ਮੁਥਾਜੀ (ਅਭਰਨ) ਨਹੀਂ। ਤੂੰ ਅਗੰਜ ਭਾਵ ਅਜਿੱਤ ਹੈਂ, ਤੂੰ ਅਭੰਜ ਭਾਵ ਅਟੁੱਟ ਹੈਂ, ਤੂੰ ਅਝੂਝ (ਜਿਸ ਦੇ ਨਾਲ ਕੋਈ ਲੜ ਨਾ ਸਕੇ) ਭਾਵ ਐਸਾ ਹੈਂ ਕਿ ਜਿਸ ਨਾਲ ਕੋਈ ਲੜ ਨਹੀਂ ਸਕਦਾ ਅਤੇ ਤੂੰ ਅਝੰਝ ਭਾਵ ਝਗੜਿਆਂ ਤੇ ਝਮੇਲਿਆਂ ਤੋਂ ਰਹਿਤ ਹੈਂ। ਤੂੰ ਅਮੀਕ ਭਾਵ ਡੂੰਘਾ ਤੇ ਅਥਾਹ ਹੈਂ, ਤੂੰ ਰਫ਼ੀਕ ਭਾਵ ਸਭ ਦਾ ਸਾਥੀ ਹੈਂ, ਅਧੰਧ ਭਾਵ ਧੰਧਿਆਂ ਤੋਂ ਰਹਿਤ ਹੈਂ ਅਤੇ ਅਬੰਧ ਭਾਵ ਬੰਧਨਾਂ ਤੋਂ ਪਰੇ ਹੈਂ।

ਨ੍ਰਿਬੂਝ ਹੈਂ ॥ ਅਸੂਝ ਹੈਂ ॥ ਅਕਾਲ ਹੈਂ ॥ ਅਜਾਲ ਹੈਂ ॥੩੭॥
ਅਲਾਹ ਹੈਂ ॥ ਅਜਾਹ ਹੈਂ ॥ ਅਨੰਤ ਹੈਂ ॥ ਮਹੰਤ ਹੈਂ ॥੩੮॥
ਅਲੀਕ ਹੈਂ ॥ ਨ੍ਰਿਸੀਕ ਹੈਂ ॥ ਨ੍ਰਿਲੰਭ ਹੈਂ ॥ ਅਸੰਭ ਹੈਂ ॥੩੯॥
ਅਗੰਮ ਹੈਂ ॥ ਅਜੰਮ ਹੈਂ ॥ ਅਭੂਤ ਹੈਂ ॥ ਅਛੂਤ ਹੈਂ ॥੪੦॥

ਹੇ ਅਕਾਲ ਪੁਰਖ! ਤੂੰ ਨ੍ਰਿਬੂਝ ਭਾਵ ਬੁੱਝੇ ਜਾਣ ਤੋਂ ਪਰੇ ਹੈਂ, ਅਸੂਝ ਭਾਵ ਮਨੁੱਖ ਦੀ ਸਮਝ ਤੋਂ ਪਰੇ ਹੈਂ, ਅਕਾਲ ਭਾਵ ਮੌਤ ਰਹਿਤ ਹੈਂ ਅਤੇ ਅਜਾਲ ਭਾਵ ਮਾਇਆ ਜਾਲ ਤੋਂ

ਮੁਕਤ ਹੈਂ। ਤੂੰ ਅਲਾਹ ਭਾਵ ਅਲੱਭ ਹੈਂ ਅਰਥਾਤ ਤੈਨੂੰ ਲਭਿਆ ਨਹੀਂ ਜਾ ਸਕਦਾ, ਤੂੰ ਅਜਾਹ (ਜਿਸ ਦੀ ਕੋਈ ਵਿਸ਼ੇਸ਼ ਥਾਂ ਨਹੀਂ) ਭਾਵ ਐਸਾ ਹੈਂ ਕਿ ਜਿਸ ਦੀ ਕੋਈ ਖਾਸ ਥਾਂ ਨਹੀਂ ਹੈਂ, ਤੂੰ ਅਨੰਤ ਭਾਵ ਬੇਅੰਤ ਹੈਂ ਅਤੇ ਮਹੰਤ ਭਾਵ ਸਭ ਤੋਂ ਵੱਡਾ ਹੈਂ। ਤੂੰ ਅਲੀਕ ਭਾਵ ਹੱਦਾਂ ਦੀਆਂ ਲਕੀਰਾਂ ਜਾਂ ਸੀਮਾਵਾਂ ਅਰਥਾਤ ਹੱਦ ਬੰਨਿਆਂ ਵਿੱਚ ਸੀਮਿਤ ਨਹੀਂ, ਤੂੰ ਨ੍ਰਿਸ੍ਰੀਕ ਭਾਵ ਐਸਾ ਹੈਂ ਕਿ ਤੇਰੇ ਨਾਲ ਕੋਈ ਸ਼ਰੀਕਾ ਨਹੀਂ ਕਰ ਸਕਦਾ, ਤੂੰ ਨ੍ਰਿਲੰਭ ਭਾਵ ਕਿਸੇ ਆਸਰੇ ਤੋਂ ਬਿਨਾਂ ਹੈਂ ਅਤੇ ਤੂੰ ਅਸੰਭ (ਸੰਭ = ਜਨਮ) ਭਾਵ ਜਨਮ ਰਹਿਤ ਹੈਂ। ਤੂੰ ਅਗੰਮ ਭਾਵ ਪਹੁੰਚ ਤੋਂ ਪਰੇ ਹੈਂ, ਤੂੰ ਅਜੰਮ ਭਾਵ ਜਨਮ ਵਿਚ ਨਹੀਂ ਆਉਂਦਾ, ਤੂੰ ਅਭੂਤ ਭਾਵ ਪੰਜ ਭੌਤਿਕ ਤੱਤਾਂ ਤੋਂ ਰਹਿਤ ਹੈਂ ਅਤੇ ਤੂੰ ਅਛੂਤ ਭਾਵ ਅਛੋਹ ਹੈਂ।

**ਅਲੇਕ ਹੈਂ ॥ ਅਸੋਕ ਹੈਂ ॥ ਅਕਰਮ ਹੈਂ ॥ ਅਭਰਮ ਹੈਂ ॥੪੧॥**
**ਅਜੀਤ ਹੈਂ ॥ ਅਭੀਤ ਹੈਂ ॥ ਅਬਾਹ ਹੈਂ ॥ ਅਗਾਹ ਹੈਂ ॥੪੨॥**
**ਅਮਾਨ ਹੈਂ ॥ ਨਿਧਾਨ ਹੈਂ ॥ ਅਨੇਕ ਹੈਂ ॥ ਫਿਰ ਏਕ ਹੈਂ ॥੪੩॥**

ਹੇ ਅਕਾਲ ਪੁਰਖ! ਤੂੰ ਅਲੇਕ ਭਾਵ ਅਦ੍ਰਿਸ਼ਟ ਹੈਂ ਅਰਥਾਤ ਤੈਨੂੰ ਵੇਖਿਆ ਨਹੀਂ ਜਾ ਸਕਦਾ, ਤੂੰ ਅਸੋਕ ਭਾਵ ਸ਼ੋਕ ਤੇ ਗੰਮ ਤੋਂ ਰਹਿਤ ਹੈਂ, ਤੂੰ ਅਕਰਮ ਭਾਵ ਕਰਮ ਕਰਨ ਤੋਂ ਰਹਿਤ ਹੈਂ ਅਤੇ ਤੂੰ ਅਭਰਮ ਭਾਵ ਭਰਮਾਂ ਤੋਂ ਪਰੇ ਹੈਂ। ਤੂੰ ਅਜਿੱਤ ਹੈਂ, ਤੂੰ ਨਿਡੱਰ ਹੈਂ, ਤੂੰ ਅਬਾਹ ਭਾਵ ਹਿਲਾਇਆ ਨਹੀਂ ਜਾ ਸਕਦਾ ਅਤੇ ਤੂੰ ਅਥਾਹ ਹੈਂ। ਤੂੰ ਅਮਾਨ ਭਾਵ ਕਿਸੇ ਅਨੁਮਾਨ ਵਿੱਚ ਨਹੀਂ ਆ ਸਕਦਾ, ਤੂੰ ਸਭ ਦਾ ਨਿਧਾਨ ਭਾਵ ਖ਼ਜ਼ਾਨਾ ਹੈਂ, ਤੂੰ ਅਨੇਕ ਰੂਪਾਂ ਵਾਲਾ ਹੁੰਦਿਆਂ ਵੀ ਫਿਰ ਇਕ ਹੈਂ।

**ਭੁਜੰਗ ਪ੍ਰਯਾਤ ਛੰਦ ॥**

**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥**
**ਨਮੋ ਦੇਵ ਦੇਵੇ ॥ ਅਭੇਖੀ ਅਭੇਵੇ ॥੪੪॥**
**ਨਮੋ ਕਾਲ ਕਾਲੇ ॥ ਨਮੋ ਸਰਬ ਪਾਲੇ ॥**
**ਨਮੋ ਸਰਬ ਗਉਣੇ ॥ ਨਮੋ ਸਰਬ ਭਉਣੇ ॥੪੫॥**

ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਸਭ ਦੁਆਰਾ ਮੰਨੇ ਜਾਣ ਵਾਲਾ ਹੈ ਤੇ ਸਮਸਤੀ ਨਿਧਾਨੇ ਭਾਵ ਸਭ ਗੁਣਾਂ ਦਾ ਖ਼ਜ਼ਾਨਾ ਜਾਂ ਭੰਡਾਰ ਹੈ, ਜੋ ਦੇਵਤਿਆਂ ਦਾ ਵੀ ਵੱਡਾ ਦੇਵਤਾ (ਦੇਵ ਦੇਵੇ) ਹੈ ਅਤੇ ਜੋ ਭੇਖ ਭਾਵ ਕਿਸੇ ਵੇਸ ਤੋਂ ਰਹਿਤ ਹੈ, ਤੇ ਭੇਦ ਪਾਏ ਜਾਣ ਤੋਂ ਪਰੇ (ਅਭੇਵੇ) ਹੈ। ਅਕਾਲ ਪੁਰਖ ਐਸਾ ਹੈ ਕਿ ਜੋ ਕਾਲ ਕਾਲੇ ਭਾਵ ਕਾਲ ਅਰਥਾਤ ਮੌਤ ਦਾ ਵੀ ਕਾਲ ਹੈ, ਜੋ ਸਰਬ ਪਾਲੇ ਭਾਵ ਸਭ ਦੀ ਪਾਲਣਾ ਕਰਨ ਵਾਲਾ ਹੈ, ਜੋ ਸਰਬ ਗਉਣੇ ਭਾਵ ਸਭ ਦੀ ਪਹੁੰਚ ਕਰਨ ਵਾਲਾ ਹੈ ਅਤੇ ਜੋ ਸਰਬ ਭਉਣੇ ਭਾਵ ਸਭ ਭਵਨਾਂ ਜਾਂ ਲੋਕਾਂ ਵਿਚ ਮੌਜੂਦ ਹੈ।

**ਅਨੰਗੀ ਅਨਾਥੇ ॥ ਨ੍ਰਿਸੰਗੀ ਪ੍ਰਮਾਥੇ ॥**
**ਨਮੋ ਭਾਨ ਭਾਨੇ ॥ ਨਮੋ ਮਾਨ ਮਾਨੇ ॥੪੬॥**
**ਨਮੋ ਚੰਦ੍ਰ ਚੰਦ੍ਰੇ ॥ ਨਮੋ ਭਾਨ ਭਾਨੇ ॥**
**ਨਮੋ ਗੀਤ ਗੀਤੇ ॥ ਨਮੋ ਤਾਨ ਤਾਨੇ ॥੪੭॥**

ਹੇ ਅਕਾਲ ਪੁਰਖ! ਤੂੰ ਅਨੰਗੀ ਭਾਵ ਅੰਗਾਂ ਤੇ ਦੇਹ ਤੋਂ ਰਹਿਤ ਹੈਂ ਤੇ ਅਨਾਥੇ ਭਾਵ ਐਸਾ ਹੈਂ ਕਿ ਜਿਸ ਦੇ ਸਿਰ ਉਤੇ ਕੋਈ ਹੋਰ ਨਾਥ ਅਰਥਾਤ ਸੁਆਮੀ ਨਹੀਂ, ਤੂੰ ਨ੍ਰਿਸੰਗੀ ਭਾਵ ਸੰਗ-ਸਾਥ ਰਹਿਤ ਹੈਂ ਤੇ ਪ੍ਰਮਾਥੇ ਭਾਵ ਸਭ ਨੂੰ ਨਾਸ ਕਰਨ ਵਾਲਾ ਹੈਂ। ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਭਾਨ ਭਾਨੇ ਭਾਵ ਸੂਰਜਾਂ ਦਾ ਸੂਰਜ ਅਰਥਾਤ ਸੂਰਜ ਨੂੰ ਰੋਸ਼ਨੀ ਦੇਣ ਵਾਲਾ ਹੈ ਅਤੇ ਜੋ ਮਾਨ ਮਾਨੇ ਭਾਵ ਮਾਣ ਦਾ ਵੀ ਮਾਣ ਅਰਥਾਤ ਸਭ ਤੋਂ ਵੱਧ ਆਦਰਯੋਗ ਹੈ, ਜਿਸਨੂੰ ਸਭ ਪੂਜਦੇ ਹਨ। ਨਮਸਕਾਰ ਹੇ ! ਅਕਾਲ ਪੁਰਖ ਨੂੰ ਜੋ ਚੰਦ੍ਰ ਚੰਦ੍ਰੇ ਭਾਵ ਚੰਦ੍ਰਮਿਆਂ ਦਾ ਚੰਦ੍ਰਮਾ ਹੈ ਅਰਥਾਤ ਚੰਦ੍ਰਮਾ ਨੂੰ ਵੀ ਰੋਸ਼ਨੀ ਦੇਣ ਵਾਲਾ ਹੈ, ਜੋ ਭਾਨ ਭਾਨੇ ਭਾਵ ਸੂਰਜਾਂ ਦਾ ਸੂਰਜ ਅਰਥਾਤ ਸੂਰਜ ਨੂੰ ਤੇਜ ਦੇਣ ਵਾਲਾ ਹੈ, ਜੋ ਗੀਤਾਂ ਦਾ ਗੀਤ ਭਾਵ ਗੀਤਾਂ ਦਾ ਸੁੰਦਰ ਗੀਤ ਹੈ ਅਤੇ ਤਾਨ ਤਾਨੇ ਭਾਵ ਤ੍ਰਾਨਿਆਂ ਦਾ ਦਿਲ-ਖਿਚੱਵਾਂ ਤ੍ਰਾਨਾ ਅਰਥਾਤ ਆਵਾਜ਼ਾਂ ਦਾ ਲਰਜ਼ਦਾ ਪਲਟਾ ਹੈ।

**ਨਮੋ ਨ੍ਰਿੱਤ ਨ੍ਰਿੱਤੇ ॥ ਨਮੋ ਨਾਦ ਨਾਦੇ ॥**
**ਨਮੋ ਪਾਨ ਪਾਨੇ ॥ ਨਮੋ ਬਾਦ ਬਾਦੇ ॥੪੮॥**
**ਅਨੰਗੀ ਅਨਾਮੇ ॥ ਸਮਸਤੀ ਸਰੂਪੇ ॥**
**ਪ੍ਰਭੰਗੀ ਪ੍ਰਮਾਥੇ ॥ ਸਮਸਤੀ ਬਿਭੂਤੇ ॥੪੯॥**

ਨਮਸਕਾਰ ਹੈ ਅਕਾਲ ਪੁਰਖ ਨੂੰ, ਜੋ ਨ੍ਰਿੱਤ ਨ੍ਰਿੱਤੇ ਭਾਵ ਨਾਚਾਂ ਦਾ ਮਹਾਂ-ਨਾਚ, ਨਾਦ ਨਾਦੇ ਭਾਵ ਆਵਾਜ਼ਾਂ ਦਾ ਮਹਾਂ-ਨਾਦ ਅਰਥਾਤ ਗੂੰਜਵਾਂ ਨਾਦ, ਪਾਨ ਪਾਨੇ ਭਾਵ ਨਗਾਰਚੀਆਂ ਦਾ ਮਹਾਂ-ਨਗਾਰਚੀ ਅਤੇ ਬਾਦ ਬਾਦੇ ਭਾਵ ਸਾਜ਼ਾਂ ਜਾਂ ਵਾਜਿਆਂ ਦਾ ਉੱਤਮ ਸਾਜ਼ ਜਾਂ ਵਾਜਾ ਹੈ। ਹੇ ਅਕਾਲ ਪੁਰਖ! ਤੇਰਾ ਨਾ ਕੋਈ ਅੰਗ ਜਾਂ ਸਰੀਰ ਹੈ, ਨਾ ਤੇਰਾ ਕੋਈ ਇਕ ਨਾਮ ਹੈ, ਤੂੰ ਸਮਸਤੀ ਸਰੂਪੇ ਭਾਵ ਐਸਾ ਹੈਂ ਕਿ ਸਾਰੇ ਹੀ ਜੀਵ ਤੇਰਾ ਰੂਪ ਪ੍ਰਤੀਤ ਹੁੰਦੇ ਹਨ, ਤੂੰ ਪ੍ਰਭੰਗੀ ਪ੍ਰਮਾਥੇ (ਪ੍ਰਭੰਗ-ਤਬਾਹੀ ਲਿਆਉਣ ਵਾਲਾ, ਪ੍ਰਮਾਥੇ-ਸਭ ਦਾ ਨਾਸ ਕਰਨ ਵਾਲਾ) ਭਾਵ ਤਬਾਹੀ ਤੇ ਪਰਲੋ ਲਿਆਉਣ ਵਾਲਾ ਤੇ ਦੁਖ ਦੇਣ ਵਾਲਿਆਂ ਦਾ ਨਾਸ ਕਰਨ ਵਾਲਾ ਹੈਂ ਅਤੇ ਸਮਸਤੀ ਬਿਭੂਤੇ ਭਾਵ ਸਾਰੀਆਂ ਚੀਜ਼ਾਂ ਦਾ ਭੰਡਾਰ ਹੈਂ।

**ਕਲੰਕੰ ਬਿਨਾ ਨੇ ਕਲੰਕੀ ਸਰੂਪੇ ॥**
**ਨਮੋ ਰਾਜ ਰਾਜੇਸੁਰੰ ਪਰਮ ਰੂਪੇ ॥੫੦॥**
**ਨਮੋ ਜੋਗ ਜੋਗੇਸੁਰੰ ਪਰਮ ਸਿੱਧੇ ॥**
**ਨਮੋ ਰਾਜ ਰਾਜੇਸੁਰੰ ਪਰਮ ਬ੍ਰਿਧੇ ॥੫੧॥**

ਹੇ ਅਕਾਲ ਪੁਰਖ ! ਤੂੰ ਕਲੰਕ ਰਹਿਤ ਨਿਸ਼ਕਲੰਕ ਸਰੂਪ ਵਾਲਾ ਹੈਂ। ਨਮਸਕਾਰ ਹੈ, ਅਕਾਲ ਪੁਰਖ ਨੂੰ ਜੋ ਰਾਜਿਆਂ ਦਾ ਮਹਾਰਾਜਾ ਅਤੇ ਸਭ ਤੋਂ ਪਰਮ ਉੱਚੀ ਹਸਤੀ ਹੈ। ਜੋ ਜੋਗ ਜੋਗੇਸੂਰੰ ਭਾਵ ਜੋਗੀਆਂ ਦਾ ਜੋਗੀਰਾਜ ਤੇ ਪਰਮ ਸਿੱਧੇ ਭਾਵ ਸ੍ਰੇਸ਼ਠ ਸਿੱਧ ਹੈ ਅਤੇ ਰਾਜ ਰਾਜੇਸੂਰੰ ਭਾਵ ਰਾਜਿਆਂ ਦਾ ਮਹਾਰਾਜਾ ਤੇ ਪਰਮ ਬ੍ਰਿਧੇ ਭਾਵ ਸਭ ਤੋਂ ਮਹਾਨ ਹੈ।

**ਨਮੋ ਸਸਤ੍ਰ ਪਾਣੇ ॥ ਨਮੋ ਅਸਤ੍ਰ ਮਾਣੇ ॥**
**ਨਮੋ ਪਰਮ ਗਿਆਤਾ ॥ ਨਮੋ ਲੋਕ ਮਾਤਾ ॥੫੨॥**
**ਅਭੇਖੀ ਅਭਰਮੀ ਅਭੋਗੀ ਅਭੁਗਤੇ ॥**

ਨਮੋ ਜੋਗ ਜੋਗੇਸੁਰੰ ਪਰਮ ਜੁਗਤੇ ॥੫੩॥

ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਹੱਥਾਂ ਵਿਚ ਸ਼ਸਤ੍ਰ ਸਜਾਉਣ ਵਾਲਾ ਤੇ ਸਰੀਰ ਉਤੇ ਅਸਤ੍ਰ (ਤੀਰ ਆਦਿਕ) ਧਾਰਨ ਕਰਨ ਵਾਲਾ ਹੈ, ਜੋ ਸਭ ਨੂੰ ਜਾਣਦਾ ਹੈ ਅਤੇ ਜਗਤ ਨੂੰ ਮਾਤਾ-ਸਰੂਪ ਹੋਕੇ ਪਿਆਰ ਕਰਦਾ ਹੈ। ਜੋ ਅਭੇਖੀ ਭਾਵ ਭੇਖ ਜਾਂ ਵੇਸ਼ ਤੋਂ ਰਹਿਤ, ਅਭਰਮੀ ਭਾਵ ਭਰਮਾਂ ਤੋਂ ਰਹਿਤ, ਅਭੋਗੀ ਭਾਵ ਭੋਗਾਂ ਜਾਂ ਇੰਦ੍ਰਿਆਂ ਦੇ ਰੱਸਾਂ ਤੋਂ ਰਹਿਤ ਤੇ ਅਭੁਗਤੇ ਭਾਵ ਭੋਗੇ ਨਾ ਜਾ ਸਕਣ ਵਾਲਾ ਹੈ। ਜੋ ਜੋਗੀਆਂ ਦਾ ਜੋਗੀਰਾਜ ਅਤੇ ਸਭ ਤੋਂ ਸ੍ਰੇਸ਼ਠ ਜੁਗਤ ਵਾਲਾ ਹੈ।

ਨਮੋ ਨਿੱਤ ਨਾਰਾਇਣੇ ਕ੍ਰੂਰ ਕਰਮੇ ॥
ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ ॥੫੪॥
ਨਮੋ ਰੋਗ ਹਰਤਾ ॥ ਨਮੋ ਰਾਗ ਰੂਪੇ ॥
ਨਮੋ ਸਾਹ ਸਾਹੰ ॥ ਨਮੋ ਭੂਪ ਭੂਪੇ ॥੫੫॥

ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਨਿੱਤ ਨਾਰਾਇਣੇ ਭਾਵ ਸਭ ਦਾ ਹਮੇਸ਼ਾ ਕਲਿਆਨ ਕਰਨ ਵਾਲਾ ਤੇ ਕ੍ਰੂਰ ਕਰਮੇ ਭਾਵ ਭਿਆਨਕ ਕਰਮਾਂ ਦੁਆਰਾ ਮਾਰਨ ਵਾਲਾ ਹੈ, ਜੋ ਪ੍ਰੇਤ ਤੇ ਅਪ੍ਰੇਤ ਭਾਵ ਮੰਦੀਆਂ ਤੇ ਚੰਗੀਆਂ ਰੂਹਾਂ ਦਾ ਮਾਲਕ ਹੈ ਤੇ ਸਭ ਦੀ ਸੁਧਰਮ ਅਨੁਸਾਰ ਪਾਲਣਾ ਕਰਨ ਵਾਲਾ ਹੈ। ਜੋ ਰੋਗ ਹਰਤਾ ਭਾਵ ਰੋਗ ਨਾਸ਼ਕ ਹੈ, ਰਾਗ ਰੂਪੇ ਭਾਵ ਪਿਆਰ ਸਰੂਪ ਹੈ, ਸ਼ਾਹਾਂ ਦਾ ਪਾਤਿਸ਼ਾਹ ਹੈ ਅਤੇ ਭੂਪ ਭੂਪੇ ਭਾਵ ਰਾਜਿਆਂ ਦਾ ਵੱਡਾ ਰਾਜਾ ਹੈ।

ਨਮੋ ਦਾਨ ਦਾਨੇ ॥ ਨਮੋ ਮਾਨ ਮਾਨੇ ॥
ਨਮੋ ਰੋਗ ਰੋਗੇ ਨਮਸਤੰ ਸਨਾਨੇ ॥੫੬॥
ਨਮੋ ਮੰਤ੍ਰ ਮੰਤ੍ਰੰ ॥ ਨਮੋ ਜੰਤ੍ਰ ਜੰਤ੍ਰੰ ॥
ਨਮੋ ਇਸਟ ਇਸਟੇ ॥ ਨਮੋ ਤੰਤ੍ਰ ਤੰਤ੍ਰੰ ॥੫੭॥

ਨਮਸਕਾਰ ਹੈ ! ਅਕਾਲ ਪੁਰਖ ਨੂੰ ਜੋ ਦਾਨ ਦਾਨੇ ਭਾਵ ਸਭ ਤੋਂ ਵੱਡਾ ਦਾਨੀ ਹੈ, ਅਰਥਾਤ ਬੜਾ ਦਾਨ ਕਰਨ ਵਾਲੇ ਵੀ ਜਿਸਨੂੰ ਪੂਜਦੇ ਹਨ, ਜੋ ਮਾਨ ਮਾਨੇ ਭਾਵ ਵੱਡੇ ਮਾਣ ਪਾਉਣ ਵਾਲਿਆਂ ਵੱਲੋਂ ਵੀ ਪੂਜਿਆ ਜਾਂਦਾ ਹੈ। ਜੋ ਰੋਗ ਰੋਗੇ ਭਾਵ ਰੋਗਾਂ ਦਾ ਰੋਗ ਅਰਥਾਤ ਰੋਗ ਨੂੰ ਵੀ ਮੁਕਾ ਦੇਣ ਵਾਲਾ ਹੈ। ਹੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ, ਤੂੰ ਸਨਾਨੇ ਭਾਵ ਸ਼ੁੱਧ ਸਰੂਪ ਹੈਂ। ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਮੰਤ੍ਰ ਮੰਤ੍ਰੰ ਭਾਵ ਜਿਸਦਾ ਨਾਮ ਹੀ ਮੰਤ੍ਰਾਂ (ਕੁਝ ਲਫਜ਼ਾਂ ਦਾ ਮੁੜ ਮੁੜ ਪੜ੍ਹਨਾ) ਦਾ ਮਹਾਂ ਮੰਤ੍ਰ, ਜੰਤ੍ਰਾਂ (ਕਾਗਜ਼ ਉਤੇ ਕੁਝ ਅਖੱਰ ਜਾਂ ਹਿਨਸੇ ਲਿਖ ਕੇ ਤਵੀਤ ਬਣਾ ਕੇ ਪਾਸ ਰੱਖਣਾ) ਦਾ ਮਹਾਂ ਜੰਤ੍ਰ ਅਤੇ ਤੰਤ੍ਰਾਂ (ਇਸ਼ਟ ਦੇਵ ਨੂੰ ਖੁਸ਼ ਕਰਨ ਲਈ ਖਾਸ ਰਸਮਾਂ) ਦਾ ਮਹਾਂ ਤੰਤ੍ਰ ਹੈ ਅਤੇ ਜੋ ਇਸਟ ਇਸਟੇ ਭਾਵ ਇਸ਼ਟਾਂ ਦਾ ਇਸ਼ਟ ਹੈ ਭਾਵ ਸਭ ਤੋਂ ਪਿਆਰਾ ਦੇਵਤਾ ਹੈ।

ਸਦਾ ਸੱਚਦਾਨੰਦ ਸਰਬੰ ਪ੍ਰਣਾਸੀ ॥
ਅਨੂਪੇ ਅਰੂਪੇ ਸਮਸਤੁਲ ਨਿਵਾਸੀ ॥੫੮॥
ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ ॥

**ਅਧੋ ਉਰਧ ਅਰਧੰ ਅਘੰ ਓਘ ਹਰਤਾ ॥੫੯॥**

ਹੇ ਅਕਾਲ ਪੁਰਖ! ਤੂੰ ਸਦਾ ਸਤ-ਚਿਤ-ਅਨੰਦ (ਸੱਚਦਾਨੰਦ) ਭਾਵ ਸੱਚ ਮੁੱਚ ਮੌਜੂਦ (ਸਤ), ਗਿਆਨ ਰੂਪ (ਚਿਤ) ਅਤੇ ਖਿੜਾਉ (ਅਨੰਦ) ਸਰੂਪ ਹੈਂ ਤੇ ਸਭ ਦਾ ਨਾਸ ਕਰਨ ਵਾਲਾ ਹੈਂ। ਤੂੰ ਅਨੂਪਮ ਸਰੂਪ ਭਾਵ ਬੇਮਿਸਾਲ ਸੁੰਦਰਤਾ ਵਾਲਾ ਤੇ ਅਰੂਪ ਭਾਵ ਰੂਪ-ਰਹਿਤ ਹੀ ਸਭ ਵਿਚ ਨਿਵਾਸ ਕਰ ਰਿਹਾ ਹੈਂ। ਤੂੰ ਸਿਧਦਾ ਭਾਵ ਆਤਮਿਕ ਤਾਕਤ, ਸਮਝ, ਬੁੱਧੀ ਤੇ ਬ੍ਰਿਧ ਭਾਵ ਉਨਤੀ ਬਖ਼ਸ਼ਣ ਵਾਲਾ ਹੈਂ, ਤੂੰ ਅਧੋ ਭਾਵ ਪਾਤਾਲ, ਉਰਧ ਭਾਵ ਉਤਾਂਹ ਜਾਂ ਆਕਾਸ਼, ਅਰਧੰ ਭਾਵ ਅੱਧ ਵਿਚ ਅਰਥਾਤ ਇਨ੍ਹਾਂ ਵਿਚਕਾਰ ਸਭ ਥਾਂ ਵਿਆਪਤ ਹੋ ਕੇ ਅਘੰ ਓਘ ਹਰਤਾ ਭਾਵ ਪਾਪਾਂ ਦੇ ਢੇਰ ਨਾਸ ਕਰ ਰਿਹਾ ਹੈਂ।

**ਪਰੰ ਪਰਮ ਪਰਮੇਸੁਰੰ ਪ੍ਰੋਛ ਪਾਲੰ ॥**
**ਸਦਾ ਸਰਬਦਾ ਸਿੱਧ ਦਾਤਾ ਦਿਆਲੰ ॥੬੦॥**
**ਅਛੇਦੀ ਅਭੇਦੀ ਅਨਾਮੰ ਅਕਾਮੰ ॥**
**ਸਮਸਤੋ ਪਰਾਜੀ ਸਮਸਤਸਤੁ ਧਾਮੰ ॥੬੧॥**

ਹੇ ਪਰਮ-ਸ੍ਰੇਸ਼ਟ ਅਕਾਲ ਪੁਰਖ! ਤੂੰ ਵੱਡਾ ਮਾਲਕ ਹੈਂ, ਤੂੰ ਅਦ੍ਰਿਸ (ਪ੍ਰੋਛ) ਰਹਿ ਕੇ ਸਭ ਦੀ ਪਾਲਣਾ ਕਰ ਰਿਹਾ ਹੈਂ, ਤੂੰ ਸਿੱਧੀਆਂ ਭਾਵ ਆਤਮਿਕ ਤਾਕਤਾਂ ਦੇਣ ਵਾਲਾ ਹੈਂ ਤੇ ਦਇਆ ਦਾ ਘਰ ਹੈਂ। ਤੂੰ ਅਛੇਦੀ ਭਾਵ ਕਟਿਆ ਨਹੀਂ ਜਾ ਸਕਦਾ, ਅਭੇਦੀ ਭਾਵ ਤੈਨੂੰ ਕੋਈ ਚੋਟ ਨਹੀਂ ਲਾਈ ਜਾ ਸਕਦੀ, ਤੇਰਾ ਕੋਈ ਇਕ ਨਾਮ ਨਹੀਂ, ਅਤੇ ਨਾ ਹੀ ਤੇਰੀ ਕੋਈ ਕਾਮਨਾ ਹੈ। ਤੂੰ ਸਮਸਤੋ ਪਰਾਜੀ ਭਾਵ ਸਭਨੂੰ ਜਿਤਣ ਵਾਲਾ ਹੈਂ ਅਤੇ ਤੂੰ ਸਭਨਾਂ ਵਿੱਚ ਵਸਦਾ ਅਰਥਾਤ ਨਿਵਾਸ ਕਰਦਾ ਹੈਂ।

## ਤੇਰਾ ਜੋਰੁ ॥ ਚਾਚਰੀ ਛੰਦ ॥

**ਜਲੇ ਹੈਂ ॥ ਥਲੇ ਹੈਂ ॥ ਅਭੀਤ ਹੈਂ ॥ ਅਭੇ ਹੈਂ ॥ ॥੬੨॥**
**ਪ੍ਰਭੂ ਹੈਂ ॥ ਅਜੂ ਹੈਂ ॥ ਅਦੇਸ ਹੈਂ ॥ ਅਭੇਸ ਹੈਂ ॥੬੩॥**

ਹੇ ਅਕਾਲ ਪੁਰਖ! ਤੂੰ ਜਲ ਵਿਚ ਹੈਂ, ਥਲ ਵਿੱਚ ਹੈਂ, ਤੈਨੂੰ ਕਿਸੇ ਦਾ ਡਰ ਨਹੀਂ ਤੇ ਤੇਰਾ ਭੇਦ ਕੋਈ ਨਹੀਂ ਪਾ ਸਕਿਆ। ਤੂੰ ਪ੍ਰਭੂ ਭਾਵ ਸਭ ਦਾ ਮਾਲਕ ਹੈਂ, ਤੈਨੂੰ ਕੋਈ ਹਿਲਾ ਨਹੀਂ ਸਕਦਾ, ਤੇਰਾ ਕੋਈ ਇਕ ਦੇਸ ਨਹੀਂ ਭਾਵ ਤੂੰ ਸਭ ਦੇਸਾਂ ਦਾ ਸਾਂਝਾ ਹੈ ਅਤੇ ਤੇਰਾ ਕੋਈ ਇਕ ਭੇਸ ਜਾਂ ਪਹਿਰਾਵਾ ਨਹੀਂ।

## ਭੁਜੰਗ ਪ੍ਰਯਾਤ ਛੰਦ ॥

**ਅਗਾਧੇ ਅਬਾਧੇ ॥ ਅਨੰਦੀ ਸਰੂਪੇ ॥**
**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥੬੪॥**
**ਨਮਸਤੂੰ ਨ੍ਰਿਨਾਥੇ ॥ ਨਮਸਤੂੰ ਪ੍ਰਮਾਥੇ ॥**
**ਨਮਸਤੂੰ ਅਗੰਜੇ ॥ ਨਮਸਤੂੰ ਅਭੰਜੇ ॥੬੫॥**

ਹੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ, ਤੂੰ ਅਗਾਧੇ ਭਾਵ ਅਸੀਮ ਤੇ ਅਥਾਹ ਹੈਂ, ਤੂੰ ਐਸਾ ਹੈ ਕਿ ਤੇਰੇ ਰਾਹ ਵਿੱਚ ਕੋਈ ਰੋਕ ਨਹੀਂ (ਅਬਾਧੇ) ਪਾ ਸਕਦਾ। ਤੂੰ ਅਨੰਦੀ ਸਰੂਪੇ ਭਾਵ ਅਨੰਦ ਸਰੂਪ ਹੈਂ। ਤੂੰ ਸਰਬ ਮਾਨੇ ਭਾਵ ਸਭ ਦੁਆਰਾ ਮੰਨੇ ਜਾਣ ਵਾਲਾ ਹੈਂ ਅਰਥਾਤ

ਨਮਸਕਾਰਿਆ ਤੇ ਪੂਜਿਆ ਜਾਣ ਵਾਲਾ ਹੈਂ ਅਤੇ ਤੂੰ ਸਭ ਪਦਾਰਥਾਂ ਤੇ ਗੁਣਾਂ ਦਾ ਖਜ਼ਾਨਾ ਹੈਂ। ਹੇ ਅਕਾਲ ਪੁਰਖ ! ਤੈਨੂੰ ਅਸਾਡੀ ਨਮਸਕਾਰ ਹੋਵੇ, ਤੂੰ ਨ੍ਰਿਨਾਥੇ ਭਾਵ ਐਸਾ ਹੈਂ ਕਿ ਜਿਸਦਾ ਕੋਈ ਨਾਥ ਜਾਂ ਮਾਲਕ ਨਹੀਂ, ਤੂੰ ਪ੍ਰਮਾਥੇ ਭਾਵ ਸਭ ਦਾ ਨਾਸ਼ ਕਰਨ ਵਾਲਾ ਹੈਂ, ਤੂੰ ਅਗੰਜੇ ਭਾਵ ਕਿਸੇ ਤੋਂ ਜਿੱਤਿਆ ਨਹੀਂ ਜਾ ਸਕਦਾ ਅਤੇ ਨਾ ਹੀ ਤੈਨੂੰ ਕੋਈ ਤੋੜ ਜਾਂ ਭੰਨ ਸਕਦਾ ਹੈ।

**ਨਮਸਤ੍ਵੰ ਅਕਾਲੇ ॥ ਨਮਸਤ੍ਵੰ ਅਪਾਲੇ ॥**
**ਨਮੋ ਸਰਬ ਦੇਸੇ ॥ ਨਮੋ ਸਰਬ ਭੇਸੇ ॥੬੬॥**
**ਨਮੋ ਰਾਜ ਰਾਜੇ ॥ ਨਮੋ ਸਾਜ ਸਾਜੇ ॥**
**ਨਮੋ ਸ਼ਾਹ ਸ਼ਾਹੇ ॥ ਨਮੋ ਮਾਹ ਮਾਹੇ ॥੬੭॥**

ਹੇ ਅਕਾਲ ਪੁਰਖ! ਤੈਨੂੰ ਸਾਡੀ ਨਮਸਕਾਰ ਹੋਵੇ, ਤੂੰ ਅਕਾਲੇ ਭਾਵ ਕਾਲ ਰਹਿਤ ਹੈਂ, ਤੈਨੂੰ ਕਿਸੇ ਪਾਸੋਂ ਰਾਖੀ ਦੀ ਲੋੜ ਨਹੀਂ, ਤੂੰ ਸਭ ਦੇਸਾਂ ਅਤੇ ਸਭ ਭੇਸਾਂ ਜਾਂ ਪਹਿਰਾਵਿਆਂ ਵਿਚ ਮੌਜੂਦ ਹੈ। ਨਮਸਕਾਰ ਹੈ ਅਕਾਲ ਪੁਰਖ ਨੂੰ, ਜੋ ਰਾਜਿਆਂ ਦਾ ਰਾਜਾ, ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ, ਸ਼ਾਹਾਂ ਦਾ ਵੱਡਾ ਸ਼ਾਹ ਤੇ ਮਾਹ (ਚੰਦ੍ਰਮਾ) ਮਾਹੇ (ਚਾਨਣੀ) ਭਾਵ ਚੰਦ੍ਰਮਾਂ ਨੂੰ ਵੀ ਕੋਮਲ ਚਾਨਣੀ ਦੇਣ ਵਾਲਾ ਵੱਡਾ ਚੰਦ੍ਰਮਾ ਹੈ।

**ਨਮੋ ਗੀਤ ਗੀਤੇ ॥ ਨਮੋ ਪ੍ਰੀਤ ਪ੍ਰੀਤੇ ॥**
**ਨਮੋ ਰੋਖ ਰੋਖੇ ॥ ਨਮੋ ਸੋਖ ਸੋਖੇ ॥੬੮॥**
**ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥**
**ਨਮੋ ਸਰਬ ਜੀਤੰ ॥ ਨਮੋ ਸਰਬ ਭੀਤੰ ॥੬੯॥**

ਨਮਸਕਾਰ ਹੈ, ਅਕਾਲ ਪੁਰਖ ਨੂੰ, ਜੋ ਗੀਤ ਗੀਤੇ ਭਾਵ ਗੀਤਾਂ ਦਾ ਵੀ ਸੁੰਦਰ ਗੀਤ-ਰੂਪ ਹੈ, ਜੋ ਪ੍ਰੀਤ ਪ੍ਰੀਤੇ ਭਾਵ ਸਰਬ-ਉੱਚ ਪਿਆਰ ਰੂਪ ਹੈ, ਜੋ ਰੋਖ ਰੋਖੇ ਭਾਵ ਰੋਹ ਦਾ ਵੀ ਰੋਹ ਅਰਥਾਤ ਭਿਆਨਕ ਕ੍ਰੋਧ-ਰੂਪ ਹੈ ਅਤੇ ਜੋ ਸੋਖ ਸੋਖੇ (ਸੋਕੇ ਦਾ ਸੋਕਾ) ਭਾਵ ਸਾਰੇ ਜਗਤ ਨੂੰ ਸੁਕਾਉਣ ਤੇ ਨਾਸ ਕਰਨ ਵਾਲਾ ਹੈ। ਜੋ ਸਭ ਰੋਗਾਂ ਦਾ ਮੂਲ ਹੈ, ਸਭ ਭੋਗਾਂ ਭਾਵ ਪਦਾਰਥਾਂ ਨੂੰ ਭੋਗਣ ਵਾਲਾ ਹੈ, ਸਭ ਦਾ ਵਿਜੇਤਾ ਹੈ ਅਤੇ ਸਰਬ ਭੀਤੰ ਭਾਵ ਜਿਸਦੇ ਭੈ ਤੋਂ ਸਭ ਡਰਦੇ ਹਨ।

**ਨਮੋ ਸਰਬ ਗਿਆਨੰ ॥ ਨਮੋ ਪਰਮ ਤਾਨੰ ॥**
**ਨਮੋ ਸਰਬ ਮੰਤ੍ਰੰ ॥ ਨਮੋ ਸਰਬ ਜੰਤ੍ਰੰ ॥੭੦॥**
**ਨਮੋ ਸਰਬ ਦ੍ਰਿੱਸੰ ॥ ਨਮੋ ਸਰਬ ਕ੍ਰਿੱਸੰ ॥**
**ਨਮੋ ਸਰਬ ਰੰਗੇ ॥ ਤ੍ਰਿਭੰਗੀ ਅਨੰਗੇ ॥੭੧॥**

ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਸਭ ਦੇ ਦਿਲ ਦੀ ਜਾਣਦਾ ਹੈ, ਜੋ ਪਰਮ ਤਾਨੰ ਭਾਵ ਜੋ ਸਭ ਤੋਂ ਵੱਡੇ ਤ੍ਰਾਣ (ਜ਼ੋਰ) ਅਤੇ ਖਿਲਾਰ ਵਾਲਾ ਹੈ, ਜੋ ਸਰਬ ਮੰਤ੍ਰੰ ਭਾਵ ਸਭ ਮੰਤਰਾਂ ਦਾ ਵੱਡਾ ਮੰਤਰ ਅਰਥਾਤ ਇੱਛਾ-ਪੂਰਕ ਅਤੇ ਜੋ ਸਰਬ ਜੰਤ੍ਰੰ ਭਾਵ ਸਭ ਨੂੰ ਵੱਸ ਕਰਕੇ ਰੱਖਣ ਵਾਲਾ ਹੈ। ਜੋ ਸਭ ਜੀਵਾਂ ਨੂੰ ਦ੍ਰਿੱਸੰ ਭਾਵ ਵੇਖਣ ਵਾਲਾ ਅਰਥਾਤ ਧਿਆਨ ਕਰਨ ਵਾਲਾ ਹੈ, ਜੋ ਸਭ ਨੂੰ ਕ੍ਰਿਸੰ ਭਾਵ ਆਪਣੇ ਵੱਲ ਖਿਚਣ ਵਾਲਾ ਹੈ, ਸਰਬ ਰੰਗੇ ਭਾਵ ਸਰਬ

ਰੰਗ ਸਰੂਪ ਹੋਕੇ ਹਰੇਕ ਰੰਗ ਵਿੱਚ ਮੌਜੂਦ ਹੈ ਅਤੇ ਤ੍ਰਿਭੰਗੀ ਭਾਵ ਤਿੰਨਾਂ ਹੀ ਭਵਨਾਂ ਜਾਂ ਲੋਕਾਂ ਦਾ ਨਾਸ ਕਰਨ ਵਾਲਾ ਤੇ ਅਨੰਗੇ ਭਾਵ ਨਿਰਾਕਾਰ ਸਰੂਪ ਹੈ, ਜਿਸ ਦਾ ਕੋਈ ਸਰੀਰ ਨਹੀਂ।

**ਨਮੋ ਜੀਵ ਜੀਵੰ ॥ ਨਮੋ ਬੀਜ ਬੀਜੇ ॥**
**ਅਖਿੱਜੇ ਅਭਿੱਜੇ ॥ ਸਮਸਤੰ ਪ੍ਰਸਿੱਜੇ ॥੭੨॥**
**ਕ੍ਰਿਪਾਲੰ ਸਰੂਪੇ ॥ ਕੁਕਰਮੰ ਪ੍ਰਣਾਸੀ ॥**
**ਸਦਾ ਸਰਬਦਾ ਰਿਧਿ ਸਿਧੰ ਨਿਵਾਸੀ ॥੭੩॥**

ਨਮਸਕਾਰ ਹੈ ! ਅਕਾਲ ਪੁਰਖ ਨੂੰ, ਜੋ ਸਭ ਜੀਵਾਂ ਦੀ ਜਿੰਦ ਹੈ, ਸਭ ਦਾ ਬੀਜ ਬੀਜੇ ਭਾਵ ਬੀਜ-ਰੂਪੀ ਮੂਲ ਹੈ, ਜਿਸ ਨੂੰ ਕੋਈ ਦੁੱਖ ਨਹੀਂ (ਅਖਿੱਜੇ) ਦੇ ਸਕਦਾ ਤੇ ਜਿਸ ਦੀਆਂ ਵੰਡੀਆਂ ਨਹੀਂ ਪਾਈਆਂ ਜਾ ਸਕਦੀਆਂ ਅਤੇ ਜੋ ਸਭ ਉਤੇ ਬਖ਼ਸ਼ਿਸ਼ਾਂ ਕਰਨ ਵਾਲਾ ਹੈ। ਜੋ ਕ੍ਰਿਪਾ ਦਾ ਘਰ ਹੈ, ਮਾੜੇ ਕੰਮਾਂ ਤੇ ਬਦੀਆਂ ਦਾ ਨਾਸ ਕਰਨ ਵਾਲਾ ਹੈ ਅਤੇ ਸਭ ਰਿੱਧੀਆਂ ਭਾਵ ਆਤਮਿਕ ਤਾਕਤਾਂ, ਸਿੱਧੀਆਂ ਭਾਵ ਸਮਾਧੀ ਆਦਿ ਦੁਆਰਾ ਹਾਸਲ ਕੀਤੀਆਂ ਸ਼ਕਤੀਆਂ ਦਾ ਮਾਲਕ ਹੈ, ਜੋ ਉਸੇ ਵਿੱਚ ਹੀ ਨਿਵਾਸ ਕਰਦੀਆਂ ਹਨ।

## ਚਰਪਟ ਛੰਦ ॥ ਤ੍ਵ ਪ੍ਰਸਾਦਿ ॥

**ਅੰਮ੍ਰਿਤ ਕਰਮੇ ॥ ਅੰਬ੍ਰਿਤ ਧਰਮੇ ॥ ਅਖੱਲ ਜੋਗੇ ॥ ਅਚੱਲ ਭੋਗੇ ॥੭੪॥**
**ਅਚੱਲ ਰਾਜੇ ॥ ਅਟੱਲ ਸਾਜੇ ॥ ਅਖੱਲ ਧਰਮੰ ॥ ਅਲੱਖ ਕਰਮੰ ॥੭੫॥**
**ਸਰਬੰ ਦਾਤਾ ॥ ਸਰਬੰ ਗਿਆਤਾ ॥ ਸਰਬੰ ਭਾਨੇ ॥ ਸਰਬੰ ਮਾਨੇ ॥੭੬॥**
**ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥ ਸਰਬੰ ਭੁਗਤਾ ॥ ਸਰਬੰ ਜੁਗਤਾ ॥੭੭॥**
**ਸਰਬੰ ਦੇਵੰ ॥ ਸਰਬੰ ਭੇਵੰ ॥ ਸਰਬੰ ਕਾਲੇ ॥ ਸਰਬੰ ਪਾਲੇ ॥੭੮॥**

ਹੇ ਅਕਾਲ ਪੁਰਖ! ਤੇਰੇ ਕਰਮ ਜਾਂ ਕੰਮ ਸਦਾ ਅਟੱਲ ਹਨ (ਅੰਮ੍ਰਿਤ ਕਰਮੇ), ਅੰਬ੍ਰਿਤ ਧਰਮੇ ਭਾਵ ਤੇਰੇ ਕਾਨੂੰਨਾਂ ਵਿੱਚ ਕੋਈ ਰੁਕਾਵਟ ਨਹੀਂ ਪਾ ਸਕਦਾ, ਤੂੰ ਅਖੱਲ ਜੋਗੇ (ਅਖੱਲ - ਅਖਿਲ = ਸਾਰਾ, ਜੋਗ = ਮੇਲ) ਭਾਵ ਸਾਰੇ ਜਗਤ ਨਾਲ ਮਿਲਿਆ ਹੋਇਆ ਹੈਂ ਅਤੇ ਤੂੰ ਅਚੱਲ ਭੋਗੇ ਭਾਵ ਆਪਣੇ ਰਾਜ ਭਾਗ ਨੂੰ ਸਦਾ ਕਾਇਮ (ਅਚੱਲ-ਸਦਾ ਕਾਇਮ ਰਹਿਣ ਵਾਲਾ, ਭੋਗੇ = ਮਾਣਨ ਵਾਲਾ) ਰਖਣ ਵਾਲਾ ਹੈਂ। ਤੇਰਾ ਰਾਜ ਸਦਾ ਕਾਇਮ ਰਹਿਣ ਵਾਲਾ ਹੈ, ਤੇਰੀ ਅਟੱਲ ਸਾਜੇ (ਰਚਨਾ) ਭਾਵ ਰਚਨਾ ਅਟੱਲ ਹੈ, ਤੇਰੇ ਅਖੱਲ ਧਰਮੰ ਭਾਵ ਧਰਮ ਤੇ ਕਾਨੂੰਨ ਮੁਕੰਮਲ ਹਨ ਅਤੇ ਤੇਰੇ ਅਲੱਖ ਕਰਮੰ ਭਾਵ ਕੰਮਾਂ ਦਾ ਥਹੁ ਨਹੀਂ ਪੈ ਸਕਦਾ। ਤੂੰ ਸਰਬੰ ਦਾਤਾ ਭਾਵ ਸਭਨਾਂ ਦਾ ਦਾਤਾ ਹੈਂ, ਤੂੰ ਸਰਬੰ ਗਿਆਤਾ ਭਾਵ ਸਭ ਦੀ ਜਾਣਨ ਵਾਲਾ ਹੈਂ, ਤੂੰ ਸਰਬੰ ਭਾਨੇ ਭਾਵ ਸਭ ਨੂੰ ਰੌਸ਼ਨੀ ਦੇਣ ਵਾਲਾ ਹੈਂ ਅਤੇ ਸਰਬੰ ਮਾਨੇ ਭਾਵ ਸਭ ਦੁਆਰਾ ਮੰਨੇ ਅਰਥਾਤ ਪੂਜੇ ਜਾਣ ਵਾਲਾ ਹੈਂ। ਤੂੰ ਸਰਬੰ ਪ੍ਰਾਣੰ ਭਾਵ ਸਭ ਦਾ ਪ੍ਰਾਣ ਹੈਂ, ਸਭ ਦਾ ਤ੍ਰਾਣ ਹੈਂ, ਸਰਬੰ ਭੁਗਤਾ ਭਾਵ ਸਭ ਕੁਝ ਤੇਰੇ ਹੁਕਮ ਵਿੱਚ ਹੁੰਦਾ ਹੈ, ਤੂੰ ਸਰਬੰ ਜੁਗਤਾ (ਅੰਗ-ਸੰਗ) ਭਾਵ ਸਭ ਨਾਲ ਹੈਂ। ਤੂੰ ਸਭ ਦਾ ਪੂਜਣ ਯੋਗ (ਦੇਵੰ) ਹੈਂ, ਤੂੰ ਸਰਬੰ ਭੇਵੰ ਭਾਵ ਸਭ ਦੇ ਭੇਤ ਜਾਣਦਾ ਹੈਂ, ਤੂੰ ਸਰਬੰ ਕਾਲੇ ਭਾਵ ਸਭ ਦਾ ਨਾਸ ਕਰਨ ਵਾਲਾ ਹੈਂ ਅਤੇ ਸਭ ਦੀ ਪਾਲਣਾ ਕਰਨ ਵਾਲਾ ਹੈਂ।

## ਰੂਆਲ ਛੰਦ ॥ ਤ੍ਵ ਪ੍ਰਸਾਦਿ ॥

**ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ ॥**
**ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ ॥**
**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥**
**ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਿਸਾਲ ॥੭੯॥**

ਹੇ ਅਕਾਲ ਪੁਰਖ ! ਤੇਰੀ ਹਸਤੀ ਸਭ ਤੋਂ ਪਹਿਲਾਂ ਦੀ ਹੈ, ਤੇਰੇ ਸਰੂਪ ਦੇ ਮੁੱਢ ਬਾਰੇ ਕੋਈ ਨਹੀਂ ਦਸ ਸਕਦਾ, ਤੂੰ ਜੋਨਿ ਵਿੱਚ ਨਹੀਂ ਆਉਂਦਾ ਤੇ ਅਪਰ ਅਪਾਰ ਪੁਰਖ ਹੈਂ। ਤੈਨੂੰ ਸਭ ਜੀਵ ਆਦਰ ਤੇ ਭਾਵਨਾ ਨਾਲ ਮੰਨਦੇ ਅਤੇ ਪੂਜਦੇ ਹਨ, ਤੂੰ ਪ੍ਰਕਾਸ਼ ਸਰੂਪ ਹੈਂ, ਤੇਰਾ ਭੇਦ ਕੋਈ ਨਹੀ ਪਾ ਸਕਿਆ (ਅਭੇਵ) ਅਤੇ ਤੂੰ ਮੁੱਢ ਤੋਂ ਉਦਾਰ ਭਾਵ ਖੁਲ੍ਹੇ ਦਿਲ ਵਾਲਾ ਹੈਂ। ਤੂੰ ਸਭ ਦੀ ਪਾਲਣਾ ਕਰਨ ਵਾਲਾ, ਸਭ ਨੂੰ ਘਲਣ ਵਾਲਾ ਅਤੇ ਫਿਰ ਸਭ ਦਾ ਕਾਲ ਭਾਵ ਮੌਤ ਹੈ। ਤੂੰ ਜੱਤ੍ਰ ਤੱਤ੍ਰ ਭਾਵ ਹਰ ਥਾਂ ਹਰ ਪਾਸੇ ਤੋਂ ਅਵਧੂਤ ਭਾਵ ਨਿਰਲਿਪਤ ਹੁੰਦਿਆਂ ਵੀ ਰਸਾਂ ਦਾ ਘਰ ਹੋ ਕੇ ਮੌਜੂਦ ਹੈਂ।

**ਨਾਮ ਠਾਮ ਨ ਜਾਤ ਜਾਕਰ ਰੂਪ ਰੰਗ ਨ ਰੇਖ ॥**
**ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ ॥**
**ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥**
**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥੮੦॥**

ਹੇ ਅਕਾਲ ਪੁਰਖ! ਤੇਰਾ ਨਾ ਕੋਈ ਇਕ ਨਾਮ ਹੈ, ਨਾ ਕੋਈ ਜਾਤ ਹੈ, ਨਾ ਕੋਈ ਰੂਪ ਤੇ ਰੰਗ ਹੈ ਤੇ ਨਾ ਕੋਈ ਰੇਖ ਭਾਵ ਨਿਸ਼ਾਨ ਹੈ। ਤੂੰ ਆਦਿ ਪੁਰਖ ਸਭ ਦਾ ਮੂਲ ਹੈਂ, ਸਭ ਵਿੱਚ ਵਿਆਪਤ ਹੈਂ, ਤੂੰ ਕ੍ਰਿਪਾਲ ਸਰੂਪ (ਉਦਾਰ ਮੂਰਤਿ) ਹੈਂ, ਤੂੰ ਜਨਮ ਵਿੱਚ ਨਹੀਂ ਆਉਂਦਾ, ਤੂੰ ਸ਼ੁਰੂ ਤੋਂ ਹੈਂ ਅਤੇ ਅਸੇਖ ਭਾਵ ਹਰ ਤਰ੍ਹਾਂ ਪਰਿਪੂਰਣ ਹੈਂ। ਤੂੰ ਐਸਾ ਹੈਂ, ਜਿਸ ਦਾ ਕੋਈ ਦੇਸ, ਭੇਸ, ਰੂਪ, ਰੇਖ (ਚਿੱਤਰ) ਤੇ ਰਾਗ (ਮੋਹ, ਨਾਤਾ) ਨਹੀਂ ਹੈ। ਤੂੰ ਹਰ ਥਾਂ, ਹਰ ਪਾਸੇ ਅਨੁਰਾਗ ਭਾਵ ਪਿਆਰ-ਰੂਪ ਹੋਕੇ ਪਸਰਿਆ ਹੋਇਆ ਹੈਂ।

**ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ ॥**
**ਸਰਬ ਮਾਨ ਸਰਬੱਤ੍ਰ ਮਾਨ ਸਦੈਵ ਮਾਨਤ ਤਾਹਿ ॥**
**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥**
**ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥੮੧॥**

ਹੇ ਅਕਾਲ ਪੁਰਖ ! ਤੇਰਾ ਕੋਈ ਖਾਸ ਇਕ ਨਾਂ ਨਹੀਂ, ਤੂੰ ਕਾਮ ਤੇ ਵਾਸ਼ਨਾ ਰਹਿਤ ਹੈਂ, ਤੇਰਾ ਕੋਈ ਘਰ-ਘਾਟ ਜਾਂ ਖਾਸ ਟਿਕਾਣਾ (ਧਾਮ) ਵੀ ਵੇਖਣ (ਪੇਖਤ) ਵਿੱਚ ਨਹੀਂ ਆਉਂਦਾ। ਤੂੰ ਸਭ ਦਾ ਮਾਣ ਹੈਂ, ਹਰ ਥਾਂ ਪੂਜਿਆ ਜਾਂਦਾ ਹੈਂ ਅਤੇ ਸਭ ਤੇਰੇ ਅੱਗੇ ਸਿਰ ਨਿਵਾਉਂਦੇ ਹਨ। ਤੂੰ ਇਕ ਰੂਪ ਵਾਲਾ ਹੀ ਅਨੇਕ ਰੂਪਾਂ ਵਿੱਚ ਦਿੱਸਣ ਵਾਲਾ ਹੈਂ ਅਤੇ ਤੂੰ ਆਪਣੇ ਕਈ ਰੂਪ ਬਣਾਏ ਹੋਏ ਹਨ। ਤੂੰ ਜਗਤ ਦੇ ਖੇਲ ਨੂੰ ਰਚਾ ਕੇ ਫਿਰ ਜਗਤ ਪਰਲੋ ਦੀ ਖੇਡ ਰਾਹੀਂ ਮੁੜ ਆਪਣੇ ਇਕ ਵਿੱਚ ਹੀ ਵਿਲੀਨ ਕਰਨ ਵਾਲਾ ਹੈਂ।

**ਦੇਵ ਭੇਵ ਨ ਜਾਨਹੀ ਜਿੰਹ ਬੇਦ ਅਉਰ ਕਤੇਬ ॥**

ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿਹ ਜੇਬ ॥
ਤਾਤ ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ ॥
ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ ਮਾਨਹੀ ਪੁਰ ਤੀਨ ॥੯੨॥

ਹੇ ਅਕਾਲ ਪੁਰਖ! ਤੇਰਾ ਭੇਦ ਦੇਵਤੇ, ਵੇਦ ਤੇ ਕਤੇਬ (ਸਾਮੀ ਧਰਮ ਗ੍ਰੰਥ) ਨਹੀਂ ਪਾ ਸਕੇ, ਨਾ ਹੀ ਕੋਈ ਤੇਰੇ ਰੂਪ, ਰੰਗ, ਜਾਤਿ ਤੇ ਕੁਲ, ਨੁਹਾਰ, ਪਿਤਾ, ਮਾਤਾ ਨੂੰ ਜਾਣ ਸਕਿਆ ਹੈ ਅਤੇ ਤੂੰ ਜਨਮ ਮਰਨ ਤੋਂ ਰਹਿਤ ਹੈਂ। ਤੇਰਾ ਭਿਆਨਕ ਚੱਕਰ ਚਹੁੰ ਕੂੰਟਾਂ ਵਿੱਚ ਫਿਰ ਰਿਹਾ ਹੈ ਅਤੇ ਤੇਰੇ ਹੁਕਮ ਅੱਗੇ ਤਿੰਨਾਂ ਲੋਕਾਂ ਦੇ ਜੀਵ ਸਿਰ ਨਿਵਾਉਂਦੇ ਹਨ।

ਲੋਕ ਚਉਦਹ ਕੇ ਬਿਖੈ ਜਗ ਜਾਪਹੀ ਜਿਹ ਜਾਪ ॥
ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਬੈ ਜਿੰਹ ਥਾਪ ॥
ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖੁ ਅਪਾਰ ॥
ਸਰਬ ਬਿਸ੍ਵ ਰਚਿਓ ਸੁਯੰਭਵ ਗੜਨ ਭੰਜਨਹਾਰ ॥੯੩॥

ਅਕਾਲ ਪੁਰਖ ਐਸਾ ਹੈ ਕਿ ਜਿਸ ਦਾ ਜਾਪ ਚੌਦ੍ਹਾਂ ਹੀ ਲੋਕਾਂ ਦੇ ਸਭ ਜੀਵ ਜਪ ਰਹੇ ਹਨ, ਜੋ ਸਭ ਤੋਂ ਪਹਿਲੀ ਪੂਜਣ ਯੋਗ ਹਸਤੀ ਹੈ, ਜਿਸ ਦੇ ਸਰੂਪ ਦਾ ਮੁੱਢ ਨਹੀਂ ਜਾਣਿਆ ਜਾ ਸਕਿਆ ਅਤੇ ਜਿਸ ਨੇ ਸਾਰੀ ਰਚਨਾ ਰਚੀ (ਥਾਪਿ) ਹੈ। ਜੋ ਸਭ ਤੋਂ ਉੱਚੀ ਹਸਤੀ ਹੈ, ਪਵਿੱਤਰ ਸਰੂਪ ਵਾਲਾ ਹਰ ਤਰ੍ਹਾਂ ਪੂਰਨ ਹੈ, ਸਭ ਵਿੱਚ ਵਿਆਪਕ ਅਤੇ ਬੇਅੰਤ ਹੈ। ਜਿਸ ਨੇ ਸਾਰੇ ਜਗਤ (ਬਿਸ੍ਵ) ਨੂੰ ਬਣਾਇਆ ਹੈ, ਜੋ ਆਪਣੇ ਆਪ ਤੋਂ ਹੀ ਪ੍ਰਗਟ ਹੋਇਆ ਹੈ (ਸੁਯੰਭਵ) ਅਤੇ ਜੋ ਜਗਤ ਨੂੰ ਘੜਨ ਵਾਲਾ ਤੇ ਨਾਸ ਕਰਨ ਵਾਲਾ ਵੀ ਆਪ ਹੀ ਹੈ।

ਕਾਲ ਹੀਨ ਕਲਾ ਸੰਜੁਗਤਿ ਅਕਾਲ ਪੁਰਖ ਅਦੇਸ ॥
ਧਰਮ ਧਾਮ ਸੁ ਭਰਮ ਰਹਿਤ ਅਭੂਤ ਅਲਖ ਅਭੇਸ ॥
ਅੰਗ ਰਾਗ ਨ ਰੰਗ ਜਾਕਹ ਜਾਤਿ ਪਾਤਿ ਨ ਨਾਮ ॥
ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ ॥੯੪॥

ਹੇ ਅਕਾਲ ਪੁਰਖ! ਤੂੰ ਕਾਲਹੀਨ ਭਾਵ ਮੌਤ-ਰਹਿਤ ਹੈਂ, ਤੂੰ ਸਭ ਵਿੱਚ ਵਿਆਪਤ ਹੈਂ ਤੇ ਦੇਸ-ਰਹਿਤ ਹੈਂ। ਤੂੰ ਧਰਮ ਦਾ ਸੋਮਾ, ਭਰਮਾਂ ਤੋਂ ਰਹਿਤ ਹੈਂ, ਤੂੰ ਪੰਜ ਤਤਾਂ ਤੋਂ ਰਹਿਤ ਹੈਂ, ਤੂੰ ਜਾਣਿਆ ਨਹੀਂ ਜਾ ਸਕਦਾ ਅਤੇ ਤੂੰ ਕਿਸੇ ਭੇਸ ਜਾਂ ਪਹਿਰਾਵੇ ਤੋਂ ਰਹਿਤ ਹੈਂ। ਤੈਨੂੰ ਸਰੀਰ ਦਾ ਕੋਈ ਮੋਹ ਨਹੀਂ ਅਤੇ ਨਾ ਹੀ ਤੇਰਾ ਕੋਈ ਇਕ ਰੰਗ , ਜਾਤ ਤੇ ਕੁਲ ਅਤੇ ਕੋਈ ਇਕ ਨਾਮ ਹੈ। ਤੂੰ ਹੰਕਾਰੀਆਂ ਦਾ ਹੰਕਾਰ ਤੋੜਨ ਵਾਲਾ (ਗਰਬ ਗੰਜਨ) ਤੇ ਦੁਸ਼ਟਾਂ ਦਾ ਨਾਸ ਕਰਨ ਵਾਲਾ ਹੈਂ ਅਤੇ ਤੂੰ ਮੁਕਤੀ ਦਾਤਾ ਹੋ ਕੇ ਹਰ ਤਰ੍ਹਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ।

ਆਪ ਰੂਪ ਅਮੀਕ ਅਨਉਸਤਤਿ ਏਕ ਪੁਰਖ ਅਵਧੂਤ ॥
ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ ॥
ਅੰਗ ਹੀਨ ਅਭੰਗ ਅਨਾਤਮ ਏਕ ਪੁਰਖ ਅਪਾਰ ॥
ਸਰਬ ਲਾਇਕ ਸਰਬ ਘਾਇਕ ਸਰਬ ਕੋ ਪ੍ਰਤਿਪਾਰ ॥੯੫॥

ਹੇ ਅਕਾਲ ਪੁਰਖ! ਤੂੰ ਆਪਣੇ ਆਪ ਤੋਂ ਪ੍ਰਗਟ ਹੋਇਆ ਹੈਂ, ਤੂੰ ਅਮੀਕ ਭਾਵ ਡੂੰਘਾ ਹੈਂ,

ਜਿਸ ਦਾ ਭੇਤ ਜਾਣਿਆਂ ਨਹੀਂ ਜਾ ਸਕਦਾ, ਤੂੰ ਅਨਉਸਤਤਿ ਭਾਵ ਐਸਾ ਹੈਂ ਕਿ ਜਿਸਦੀ ਪੂਰਨ ਵਡਿਆਈ ਕਥਨ ਨਹੀਂ ਕੀਤੀ ਜਾ ਸਕਦੀ, ਤੂੰ ਇਕੋ ਇਕ ਆਪ ਹੀ ਹੈਂ ਅਤੇ ਅਵਧੂਤ ਅਰਥਾਤ ਮਾਇਆ ਦੇ ਬੰਧਨਾਂ ਤੋਂ ਪਰੇ ਹੈਂ। ਤੂੰ ਹੰਕਾਰੀਆਂ ਦੇ ਹੰਕਾਰ ਨੂੰ ਤੋੜਨ ਵਾਲਾ ਹੈਂ, ਸਰਬ ਗੰਜਨ ਭਾਵ ਸਭ ਦਾ ਨਾਸ ਕਰਨ ਵਾਲਾ ਹੈਂ ਅਤੇ ਤੂੰ ਆਦਿ ਰੂਪ ਅਸੂਤ ਭਾਵ ਮੁੱਢ ਤੋਂ ਹੀ ਮੌਜੂਦ ਤੇ ਅਜਨਮਾ ਹੈ। ਤੂੰ ਸਰੀਰ ਰਹਿਤ ਤੇ ਅਭੰਗ ਅਰਥਾਤ ਅਬਿਨਾਸ਼ੀ ਹੈਂ, ਅਨਾਤਮ ਭਾਵ ਆਤਮਾ ਰਹਿਤ ਹੈਂ ਅਤੇ ਤੂੰ ਇਕ ਅਪਾਰ ਪੁਰਖ ਹੈਂ, ਜਿਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਤੂੰ ਸਭ ਕੁਝ ਕਰਨ ਜੋਗਾ ਹੈਂ, ਤੂੰ ਸਭ ਦਾ ਨਾਸ ਕਰਨ ਵਾਲਾ ਹੈਂ ਅਤੇ ਸਭ ਦੀ ਪ੍ਰਤਿਪਾਲਣਾ ਕਰਨ ਵਾਲਾ ਹੈਂ।

**ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ ॥**
**ਸਰਬ ਸਾਸਤ੍ਰ ਨ ਜਾਨਹੀ ਜਿਹ ਰੂਪ ਰੰਗ ਅਰੁ ਰੇਖ ॥**
**ਪਰਮ ਬੇਦ ਪੁਰਾਣ ਜਾਕਹਿ ਨੇਤ ਭਾਖਤ ਨਿੱਤ ॥**
**ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤਿ ॥੮੬॥**

ਹੇ ਅਕਾਲ ਪੁਰਖ! ਤੂੰ ਸਭ ਤਕ ਪਹੁੰਚ ਰਖੱਣ ਵਾਲਾ (ਗੰਤਾ), ਸਭ ਦਾ ਸੰਘਾਰਕ ਤੇ ਸਭ ਤੋਂ ਨਿਰਾਲਾ ਹੈਂ। ਸਾਰੇ ਸ਼ਾਸਤ੍ਰ ਤੇਰੇ ਰੂਪ, ਰੰਗ ਅਤੇ ਆਕਾਰ ਦਾ ਭੇਦ ਨਹੀਂ ਪਾ ਸਕੇ। ਵੇਦ, ਪੁਰਾਣ ਤੇ ਹੋਰ ਗ੍ਰੰਥ ਤੇਰਾ ਬੇਅੰਤ ਰੂਪ ਵਿੱਚ ਵਰਨਣ ਕਰਦੇ ਆਏ ਹਨ, ਤੇਰਾ ਅਸਲ ਰੂਪ ਕ੍ਰੋੜਾਂ ਸਿੰਮ੍ਰਿਤੀਆਂ, ਪੁਰਾਣਾ ਤੇ ਸ਼ਾਸਤ੍ਰਾਂ ਦੁਆਰਾ ਵੀ ਨਹੀਂ ਜਾਣਿਆ ਜਾ ਸਕਿਆ।

**ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥**
**ਗੁਨ ਗਨ ਉਦਾਰ ॥ ਮਹਿਮਾ ਅਪਾਰ ॥**
**ਆਸਨ ਅਭੰਗ ॥ ਉਪਮਾ ਅਨੰਗ ॥੮੭॥**
**ਅਨਭਉ ਪ੍ਰਕਾਸ ॥ ਨਿਸਦਿਨ ਅਨਾਸ ॥**
**ਆਜਾਨ ਬਾਹੁ ॥ ਸਾਹਾਨ ਸਾਹੁ ॥੮੮॥**

ਹੇ ਅਕਾਲ ਪੁਰਖ ! ਤੂੰ ਗੁਨ ਗਨ (ਗੁਨ-ਗੁਣ, ਗਨ-ਗੁਣਾਂ ਦਾ ਸਮੂਹ) ਭਾਵ ਬੇਅੰਤ ਗੁਣਾਂ ਦਾ ਮਾਲਕ ਹੈਂ ਤੇ ਖੁਲ੍ਹੇ ਦਿਲ ਵਾਲਾ ਹੈਂ, ਤੂੰ ਅਪਾਰ ਮਹਿਮਾ ਵਾਲਾ ਹੈਂ, ਤੂੰ ਸਥਿਰ ਆਸਨ ਵਾਲਾ ਹੈਂ ਤੇ ਸਭ ਤੋਂ ਨਿਰਾਲਾ ਹੈਂ। ਤੂੰ ਅਨਭਉ ਪ੍ਰਕਾਸ ਭਾਵ ਆਪਣੇ ਆਪ ਤੋਂ ਗਿਆਨ ਦਾ ਪ੍ਰਕਾਸ ਹਾਸਲ ਕਰਨ ਵਾਲਾ ਹੈਂ, ਤੂੰ ਨਿਸ ਦਿਨ ਅਨਾਸ ਭਾਵ ਰਾਤ ਦਿਨੇ ਹਰ ਸਮੇਂ ਅਬਿਨਾਸ਼ੀ ਸਰੂਪ ਹੋਕੇ ਵਿਚਰ ਰਿਹਾ ਹੈਂ ਅਤੇ ਤੂੰ ਆਜਾਨ ਬਾਹੁ ਭਾਵ ਜਗਤ ਰਚਨਾ ਦੇ ਸਾਰੇ ਵਸੀਲਿਆਂ ਨੂੰ ਆਪਣੇ ਵੱਸ ਵਿੱਚ ਰਖੱਣ ਵਾਲਾ ਤੇ ਸ਼ਾਹਾਂ ਦਾ ਸ਼ਾਹ ਭਾਵ ਸਭ ਤੋਂ ਉੱਚਾ ਹੈਂ।

**ਰਾਜਾਨ ਰਾਜ ॥ ਭਾਨਾਨ ਭਾਨ ॥**
**ਦੇਵਾਨ ਦੇਵ ॥ ਉਪਮਾ ਮਹਾਨ ॥੮੯॥**
**ਇੰਦ੍ਰਾਨ ਇੰਦ੍ਰ ॥ ਬਾਲਾਨ ਬਾਲ ॥**
**ਰੰਕਾਨ ਰੰਕ ॥ ਕਾਲਾਨ ਕਾਲ ॥੯੦॥**

ਹੇ ਅਕਾਲ ਪੁਰਖ! ਤੂੰ ਰਾਜਿਆਂ ਦਾ ਰਾਜਾ, ਸੂਰਜਾਂ ਨੂੰ ਰੌਸ਼ਨੀ ਦੇਣ ਵਾਲਾ ਵੱਡਾ ਸੂਰਜ, ਦੇਵਤਿਆਂ ਦਾ ਵੀ ਪੂਜਯ ਦੇਵ ਅਤੇ ਮਹਾਨ ਵਡਿਆਈ ਵਾਲਾ ਹੈਂ। ਤੂੰ ਇੰਦ੍ਰਾਨ ਇੰਦ੍ਰ ਭਾਵ ਦੇਵ੍ਤਿਆਂ ਦੇ ਰਾਜੇ ਇੰਦਰ ਦਾ ਵੀ ਰਾਜਾ ਹੈਂ, ਤੂੰ ਬਾਲਾਨ ਬਾਲ ਭਾਵ ਬਾਲਾਂ ਵਾਂਗੂ ਸਰਲ ਤੇ ਭੋਲੇ ਸੁਭਾ ਵਾਲਾ ਹੈਂ, ਤੂੰ ਰੰਕਾਨ ਰੰਕ ਭਾਵ ਕੰਗਾਲਾਂ ਤੋਂ ਵੀ ਕੰਗਾਲ ਹੈਂ ਅਤੇ ਤੂੰ ਕਾਲਾਨ ਕਾਲ ਭਾਵ ਮੌਤ ਦੀ ਵੀ ਮੌਤ ਹੈਂ।

**ਅਨਭੂਤ ਅੰਗ ॥ ਆਭਾ ਅਭੰਗ ॥**
**ਗਤਿ ਮਿਤਿ ਅਪਾਰ ॥ ਗੁਨ ਗਨ ਉਦਾਰ ॥੯੧॥**
**ਮੁਨਿ ਗਨ ਪ੍ਰਨਾਮ ॥ ਨਿਰਭੈ ਨਿਕਾਮ ॥**
**ਅਤਿ ਦੁਤਿ ਪ੍ਰਚੰਡ ॥ ਮਿਤ ਗਤਿ ਅਖੰਡ ॥੯੨॥**

ਹੇ ਅਕਾਲ ਪੁਰਖ! ਤੇਰਾ ਸਰੀਰ ਪੰਜ-ਭੌਤਿਕ ਤੱਤਾਂ ਤੋਂ ਨਹੀਂ ਬਣਿਆ, ਤੇਰੀ ਆਭਾ ਅਰਥਾਤ ਪ੍ਰਕਾਸ਼ ਕਦੇ ਨਾਸ ਹੋਣ ਵਾਲਾ ਨਹੀਂ, ਤੇਰੀ ਗਤੀ ਅਤੇ ਸੀਮਾ ਅਪਾਰ ਹੈ ਅਤੇ ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ ਤੇ ਉਦਾਰ ਸਰੂਪ ਭਾਵ ਖੁਲ੍ਹੇ ਦਿਲ ਵਾਲਾ ਹੈਂ। ਤੈਨੂੰ ਮੁਨਿ ਗਨ ਭਾਵ ਸਭ ਮੁਨੀ ਅਤੇ ਤੱਪੀ ਪ੍ਰਨਾਮ ਕਰਦੇ ਹਨ, ਤੂੰ ਨਿਰਭੈ ਤੇ ਨਿਸ਼ਕਾਮ ਹੈਂ, ਤੇਰਾ ਤੇਜ-ਪ੍ਰਤਾਪ ਅਤਿਅੰਤ ਪ੍ਰਚੰਡ ਹੈ ਅਤੇ ਤੇਰੀ ਮਿਤ ਗਤਿ ਭਾਵ ਗਤੀ ਅਤੇ ਸੀਮਾ ਅਖੰਡ ਭਾਵ ਸਦਾ ਸਥਿਰ ਹੈ।

**ਆਲਿਸਜ ਕਰਮ ॥ ਆਦ੍ਰਿਸਜ ਧਰਮ ॥**
**ਸਰਬਾ ਭਰਣਾਢਯ ॥ ਅਨਡੰਡ ਬਾਢਯ ॥੯੩॥**

ਹੇ ਅਕਾਲ ਪੁਰਖ! ਤੇਰੇ ਕਰਮ ਕਦੇ ਲਿਸੇ ਜਾਂ ਕਮਜ਼ੋਰ (ਆਲਿਸਜ) ਪੈਣ ਵਾਲੇ ਨਹੀਂ, ਤੇਰੀ ਫ਼ਰਜ਼-ਸ਼ਿਨਾਸੀ ਆਦਰਸ਼ਕ (ਆਦ੍ਰਿਸਜ ਧਰਮ) ਹੈਂ, ਤੂੰ ਸਰਬਾ ਭਰਣਾਢਯ (ਸਰਬ+ ਆਭਰਣ (ਗਹਿਣੇ) + ਆਢਯ - ਭਰਪੂਰ) ਭਾਵ ਸਭ ਸਜਾਵਟਾਂ ਨਾਲ ਭਰਪੂਰ ਹੈਂ ਅਤੇ ਤੂੰ ਅਨਡੰਡ (ਅਨ+ਡੰਡ - ਸਜ਼ਾ = ਅਦੰਡ) ਬਾਢਯ (ਯਕੀਨੀ ਤੌਰ ਤੇ) ਭਾਵ ਯਕੀਨੀ ਤੌਰ ਤੇ ਅਦੰਡ ਹੈਂ, ਜਿਸ ਨੂੰ ਕੋਈ ਸਜ਼ਾ ਤੇ ਤਾੜਨਾ ਨਹੀਂ ਦੇ ਸਕਦਾ।

**ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥**
**ਗੋਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥੯੪॥**
**ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥੯੫॥**

ਅਕਾਲ ਪੁਰਖ ਗੁਬਿੰਦੇ (ਗੁ=ਗਾਂ, ਧਰਤੀ, ਵਿੰਦ-ਜਾਣਨ ਵਾਲਾ) ਭਾਵ ਧਰਤੀ ਦੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ, ਮੁਕੰਦੇ ਭਾਵ ਜੀਵਾਂ ਨੂੰ ਮੁਕਤੀ ਦੇਣ ਵਾਲਾ ਹੈ, ਉਦਾਰੇ ਅਰਥਾਤ ਖੁਲ੍ਹੇ ਦਿਲ ਵਾਲਾ ਹੈ ਅਤੇ ਬੇਅੰਤ ਹੈ। ਅਕਾਲ ਪੁਰਖ ਸਭ ਦਾ ਨਾਸ ਕਰਨ (ਹਰੀਅੰ) ਵਾਲਾ ਹੈ, ਸਭ ਨੂੰ ਕਰੀਅੰ ਭਾਵ ਪ੍ਰੇਮ ਕਰਨ ਵਾਲਾ ਹੈ, ਉਸ ਦਾ ਕੋਈ ਇਕ ਨਾਮ ਨਹੀਂ ਹੈ ਅਤੇ ਉਸ ਨੂੰ ਕੋਈ ਕਾਮਨਾ ਪੋਹ ਨਹੀਂ ਸਕਦੀ।

**ਭੁਜੰਗ ਪ੍ਰਯਾਤ ਛੰਦ ॥**
**ਚੱਤ੍ਰ ਚੱਕ੍ਰ ਕਰਤਾ ॥ ਚੱਤ੍ਰ ਚੱਕ੍ਰ ਹਰਤਾ ॥**

ਚੱਤ੍ਰ ਚੱਕ੍ਰ ਦਾਨੇ ॥ ਚੱਤ੍ਰ ਚੱਕ੍ਰ ਜਾਨੇ ॥੯੬॥
ਚੱਤ੍ਰ ਚੱਕ੍ਰ ਵਰਤੀ ॥ ਚੱਤ੍ਰ ਚੱਕ੍ਰ ਭਰਤੀ ॥
ਚੱਤ੍ਰ ਚੱਕ੍ਰ ਪਾਲੇ ॥ ਚੱਤ੍ਰ ਚੱਕ੍ਰ ਕਾਲੇ ॥੯੭॥

ਹੇ ਅਕਾਲ ਪੁਰਖ! ਤੂੰ ਚੌਹਾਂ ਪਾਸਿਆਂ ਦੇ ਜੀਵਾਂ ਦਾ ਕਰਤਾ ਹੈਂ, ਚੌਹਾਂ ਪਾਸਿਆਂ ਦੇ ਜੀਵਾਂ ਦਾ ਨਾਸ ਕਰਨ ਵਾਲਾ ਹੈਂ, ਤੂੰ ਚੌਹਾਂ ਕੂੰਟਾਂ ਦੇ ਜੀਵਾਂ ਨੂੰ ਦੇਣ ਵਾਲਾ ਹੈਂ ਅਤੇ ਚੌਹਾਂ ਲੋਕਾਂ ਦੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈਂ। ਤੂੰ ਚਾਰੋਂ ਪਾਸੇ ਵਿਚਰਨ ਵਾਲਾ ਹੈਂ, ਸਭ ਦੀ ਪਾਲਣਾ (ਭਰਤੀ) ਕਰਨ ਵਾਲਾ ਹੈਂ, ਸਭ ਦੀ ਰੱਖਿਆ (ਪਾਲੇ) ਕਰਨ ਵਾਲਾ ਹੈਂ ਅਤੇ ਸਭਨਾਂ ਦਾ ਨਾਸ ਕਰਨ ਵਾਲਾ ਵੀ ਹੈਂ।

ਚੱਤ੍ਰ ਚੱਕ੍ਰ ਪਾਸੇ ॥ ਚੱਤ੍ਰ ਚੱਕ੍ਰ ਵਾਸੇ ॥
ਚੱਤ੍ਰ ਚੱਕ੍ਰ ਮਾਨਯੈ ॥ ਚੱਤ੍ਰ ਚੱਕ੍ਰ ਦਾਨਯੈ ॥੯੮॥

ਹੇ ਅਕਾਲ ਪੁਰਖ! ਤੂੰ ਚੌਹਾਂ ਚੱਕਾਂ ਜਾਂ ਕੂੰਟਾਂ ਵਿਚ ਹਰ ਪਾਸੇ ਮੌਜੂਦ ਹੈਂ, ਤੂੰ ਚੌਹਾਂ ਚੱਕਾਂ ਵਿਚ ਵੱਸ ਰਿਹਾ ਹੈਂ, ਚੌਹਾਂ ਚੱਕਾਂ ਵਿੱਚ ਤੇਰੀ ਮਾਨਤਾ ਹੈ ਅਤੇ ਤੂੰ ਚੌਹਾਂ ਚੱਕਾਂ ਨੂੰ ਦਾਤਾਂ ਦੇਣ ਵਾਲਾ ਹੈਂ।

## ਚਾਚਰੀ ਛੰਦ ॥

ਨ ਸੱਤ੍ਰੈ ॥ ਨ ਮਿੱਤ੍ਰੈ ॥ ਨ ਭਰਮੰ ॥ ਨ ਭਿੱਤ੍ਰੈ ॥੯੯॥
ਨ ਕਰਮੰ ॥ ਨ ਕਾਏ ॥ ਅਜਨਮੰ ॥ ਅਜਾਏ ॥੧੦੦॥
ਨ ਚਿੱਤ੍ਰੈ ॥ ਨ ਮਿੱਤ੍ਰੈ ॥ ਪਰੇ ਹੈਂ ॥ ਪਵਿੱਤ੍ਰੈ ॥੧੦੧॥
ਪ੍ਰਿਥੀਸੈ ॥ ਅਦੀਸੈ ॥ ਅਦ੍ਰਿਸੈ ॥ ਅਕ੍ਰਿਸੈ ॥੧੦੨॥

ਹੇ ਅਕਾਲ ਪੁਰਖ! ਤੇਰਾ ਨਾ ਕੋਈ ਸੱਤ੍ਰ ਭਾਵ ਵੈਰੀ ਹੈ, ਨਾ ਕੋਈ ਮਿੱਤ੍ਰ ਹੈ, ਨਾ ਹੀ ਤੈਨੂੰ ਕੋਈ ਭਰਮ ਹੈ ਅਤੇ ਨਾ ਹੀ ਕੋਈ ਭਿੱਤ੍ਰ ਅਰਥਾਤ ਡਰ ਹੈ। ਤੂੰ ਨਾ ਕਰਮਾਂ ਦੇ ਅਧੀਨ ਹੈਂ, ਨਾ ਕਾਏ ਭਾਵ ਸਰੀਰ ਧਾਰਨ ਕਰਨ ਵਾਲਾ ਹੈਂ, ਨਾ ਜਨਮ ਵਿਚ ਆਉਂਦਾ ਹੈਂ ਅਤੇ ਨਾ ਇਸਤ੍ਰੀ ਤੋਂ ਪੈਦਾ (ਅਜਾਏ) ਹੋਇਆ ਹੈਂ। ਤੇਰਾ ਨਾ ਕੋਈ ਚਿੱਤਰ ਹੈ, ਨਾ ਕੋਈ ਮਿੱਤ੍ਰ ਹੈ, ਤੂੰ ਸਭ ਤੋਂ ਪਰੇ ਹੈਂ ਅਤੇ ਪਵਿੱਤ੍ਰ ਭਾਵ ਸ਼ੁੱਧ ਸਰੂਪ ਹੈਂ। ਤੂੰ ਪ੍ਰਿਥਵੀ ਦਾ ਮਾਲਕ ਹੈਂ, ਤੂੰ ਅਦੀਸੈ ਭਾਵ ਆਦਿ ਈਸ਼ਵਰ ਹੈਂ, ਤੂੰ ਅਦ੍ਰਿਸ਼ਟ ਭਾਵ ਦਿੱਸਣ ਤੋਂ ਪਰੇ ਹੈਂ ਅਤੇ ਤੂੰ ਅਕ੍ਰਿਸੈ ਭਾਵ ਕਦੇ ਕਮਜ਼ੋਰ ਤੇ ਲਿੱਸਾ ਪੈਣ ਵਾਲਾ ਨਹੀਂ ਹੈ।

## ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥

ਕਿ ਆਛਿੱਜ ਦੇਸੈ ॥ ਕਿ ਆਭਿੱਜ ਭੇਸੈ ॥
ਕਿ ਆਗੰਜ ਕਰਮੈ ॥ ਕਿ ਆਭੰਜ ਭਰਮੈ ॥੧੦੩॥
ਕਿ ਆਭਿਜ ਲੋਕੈ ॥ ਕਿ ਆਦਿਤ ਸੋਕੈ ॥
ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥੧੦੪॥

ਹੇ ਅਕਾਲ ਪੁਰਖ! ਤੂੰ ਐਸਾ ਹੈਂ ਕਿ (ਜੋ) ਆਛਿੱਜ ਦੇਸੈ ਭਾਵ ਤੇਰਾ ਦੇਸ ਕਦੇ ਛਿਜੱਣ ਵਾਲਾ ਅਰਥਾਤ ਪੁਰਾਣਾ ਹੋਣ ਵਾਲਾ ਨਹੀਂ, ਤੂੰ ਆਭਿੱਜ (ਅ+ਭਿੱਜ, ਜਿਸ ਦਾ ਨਾਸ ਨਾ ਕੀਤਾ ਜਾ ਸਕੇ) ਭੇਸੈ (ਵੇਸ) ਭਾਵ ਐਸਾ ਹੈਂ ਕਿ ਜਿਸ ਦਾ ਵੇਸ ਕਦੇ ਨਾਸ ਹੋਣ ਵਾਲਾ

ਨਹੀਂ ਅਰਥਾਤ ਤੂੰ ਅਖੰਡ ਸਰੂਪ ਹੈਂ, ਤੂੰ ਆਗੰਜ ਕਰਮੇ ਭਾਵ ਐਸਾ ਹੈਂ ਕਿ ਜਿਸਦੇ ਕਰਮ ਕਦੇ ਨਾਸ ਨਹੀਂ ਹੁੰਦੇ ਅਤੇ ਤੂੰ ਐਸਾ ਹੈ ਕਿ ਜਿਸਨੂੰ ਕੋਈ ਵਹਿਮ-ਭਰਮ ਭੁਲਾ ਨਹੀਂ (ਆਭੰਜ ਭਰਮੈ) ਸਕਦੇ। ਅਕਾਲ ਪੁਰਖ ਐਸਾ ਹੈ ਕਿ ਜੋ ਆਭਿਜ ਲੋਕੈ ਭਾਵ ਤਿੰਨਾਂ ਲੋਕਾਂ ਤੋਂ ਨਿਰਲੇਪ ਹੈ, ਜੋ ਆਦਿਤ (ਆਦਿਤਯ = ਸੂਰਜ) ਸੋਕੈ (ਸੁਕਾਉਣ ਵਾਲਾ) ਭਾਵ ਸੂਰਜ ਦੇ ਤੇਜ ਨੂੰ ਸੁਕਾਉਣ ਅਰਥਾਤ ਛਿਨ ਲੈਣ ਵਾਲਾ ਹੈ, ਜੋ ਅਵਧੂਤ ਬਰਨੈ ਭਾਵ ਮਾਇਆ ਦੇ ਮੋਹ ਤੋਂ ਅਪ੍ਰਭਾਵਿਤ ਹੈ ਅਤੇ ਜੋ ਬਿਭੂਤ (ਐਸ਼ਵਰਜ) ਕਰਨੈ (ਕਰਤਾ) ਭਾਵ ਐਸ਼ਵਰਜ ਦੀ ਸਾਜਣਾ ਦਾ ਕਰਤਾ ਹੈ।

ਕਿ ਰਾਜੰ ਪ੍ਰਭਾ ਹੈਂ ॥ ਕਿ ਧਰਮੰ ਧੁਜਾ ਹੈਂ॥
ਕਿ ਆਸੋਕ ਬਰਨੈ ॥ ਕਿ ਸਰਬਾ ਅਭਰਨੈ ॥੧੦੫॥
ਕਿ ਜਗਤੰ ਕ੍ਰਿਤੀ ਹੈਂ ॥ ਕਿ ਛਤ੍ਰੰ ਛਤ੍ਰੀ ਹੈਂ ॥
ਕਿ ਬ੍ਰਹਮੰ ਸਰੂਪੈ ॥ ਕਿ ਅਨਭਉ ਅਨੂਪੈ ॥੧੦੬॥

ਹੇ ਅਕਾਲ ਪੁਰਖ ! ਤੂੰ ਐਸਾ ਹੈਂ ਕਿ ਤੂੰ ਰਾਜਿਆਂ ਦਾ ਤੇਜ-ਪ੍ਰਤਾਪ (ਪ੍ਰਭਾ) ਹੈਂ, ਤੂੰ ਧਰਮੰ ਧੁਜਾ ਭਾਵ ਧਰਮ ਦਾ ਨਿਸ਼ਾਨ ਹੈਂ, ਤੂੰ ਸ਼ੋਕ ਜਾਂ ਚਿੰਤਾ ਤੋਂ ਰਹਿਤ ਹੈਂ ਅਤੇ ਤੂੰ ਸਭ ਦਾ ਸ਼ਿੰਗਾਰ (ਅਭਰਨੈ-ਆਭਰਣ, ਗਹਿਣਾ, ਸਜਵਾਟ ਵਧਾਉਣ ਵਾਲਾ) ਹੈਂ। ਤੂੰ ਜਗਤ ਦਾ ਮੂਲ ਹੈਂ ਅਰਥਾਤ ਕਰਤਾ ਹੈ, ਤੂੰ ਛਤ੍ਰੰ ਛਤ੍ਰੀ ਭਾਵ ਸੂਰਮਿਆ ਦਾ ਸੂਰਮਾ ਹੈਂ, ਤੇਰਾ ਸਰੂਪ ਸੁੰਦਰਤਾ (ਬ੍ਰਹਮੰ ਸਰੂਪੇ) ਦਾ ਮੂਲ ਹੈ ਅਤੇ ਤੂੰ ਬੇ-ਮਿਸਾਲ ਸ੍ਵੈ-ਗਿਆਨ (ਅਨਭਉ ਅਨੂਪੇ) ਵਾਲਾ ਹੈਂ।

ਕਿ ਆਦਿ ਅਦੇਵ ਹੈਂ ॥ ਕਿ ਆਪਿ ਅਭੇਵ ਹੈਂ ॥
ਕਿ ਚਿੱਤ੍ਰੰ ਬਿਹੀਨੈ ॥ ਕਿ ਏਕੈ ਅਧੀਨੈ ॥੧੦੭॥
ਕਿ ਰੋਜ਼ੀ ਰਜ਼ਾਕੈ ॥ ਰਹੀਮੈ ਰਿਹਾਕੈ ॥
ਕਿ ਪਾਕ ਬਿਐਬ ਹੈਂ ॥ ਕਿ ਗ਼ੈਬੁਲ ਗ਼ੈਬ ਹੈਂ ॥੧੦੮॥

ਹੇ ਅਕਾਲ ਪੁਰਖ! ਤੂੰ ਐਸਾ ਹੈਂ, ਜੋ (ਕਿ) ਆਦਿ ਅਦੇਵ ਭਾਵ ਮੁੱਢ ਤੋਂ ਹੈਂ ਅਤੇ ਤੇਰੇ ਉਤੇ ਕੋਈ ਹੋਰ ਦੇਵਤਾ ਨਹੀਂ ਹੈ, ਜੋ (ਕਿ) ਆਪ ਅਭੇਵ ਭਾਵ ਆਪਣੇ ਜਿਹਾ ਆਪ ਹੀ ਹੈ ਜਿਸ ਦਾ ਭੇਤ (ਅਭੇਵ) ਕੋਈ ਨਹੀਂ ਪਾ ਸਕਿਆ, ਜੋ (ਕਿ) ਚਿੱਤਰ ਤੋਂ ਬਿਨਾਂ ਹੈ ਅਤੇ ਜੋ (ਕਿ) ਕੇਵਲ ਆਪਣੇ ਆਪ ਦੇ ਵੱਸ ਵਿਚ ਹੈ। ਜੋ (ਕਿ) ਰੋਜ਼ੀ ਰਜ਼ਾਕੈ ਭਾਵ ਸਭ ਨੂੰ ਰੋਜ਼ ਦੀ ਰੋਜ਼ੀ ਦੇਣ ਵਾਲਾ (ਰਜ਼ਾਕ) ਹੈ, ਜੋ (ਕਿ) ਰਹੀਮੈ (ਰਹਿਮ ਕਰਨ ਵਾਲਾ), ਰਿਹਾਕੈ (ਰਿਹਾਈ ਦੇਣ ਵਾਲਾ) ਭਾਵ ਰਹਿਮ ਕਰਨ ਵਾਲਾ ਅਤੇ ਦੁੱਖਾਂ ਤੋਂ ਖਲਾਸੀ ਕਰਵਾਉਣ ਵਾਲਾ ਹੈ, ਜੋ (ਕਿ) ਪਾਕ ਬਿਐਬ ਭਾਵ ਕਿਸੇ ਐਬ ਜਾਂ ਭੇੜ ਤੋਂ ਰਹਿਤ ਹੈ ਤੇ ਜੋ (ਕਿ) ਗ਼ੈਬੁਲ ਗ਼ੈਬ ਭਾਵ ਪੂਰਨ ਤੌਰ ਤੇ ਗੁਪਤ ਹੈ।

ਕਿ ਅਫਵੁਲ ਗੁਨਾਹ ਹੈਂ ॥ ਕਿ ਸ਼ਾਹਾਨ ਸ਼ਾਹ ਹੈਂ ॥
ਕਿ ਕਾਰਨ ਕੁਨਿੰਦ ਹੈਂ ॥ ਕਿ ਰੋਜ਼ੀ ਦਿਹੰਦ ਹੈਂ ॥੧੦੯॥
ਕਿ ਰਾਜ਼ਕ ਰਹੀਮ ਹੈਂ ॥ ਕਿ ਕਰਮੰ ਕਰੀਮ ਹੈਂ ॥
ਕਿ ਸਰਬੰ ਕਲੀ ਹੈਂ ॥ ਕਿ ਸਰਬੰ ਦਲੀ ਹੈਂ ॥੧੧੦॥

ਹੇ ਅਕਾਲ ਪੁਰਖ! ਤੂੰ ਐਸਾ ਹੈਂ ਕਿ (ਜੋ) ਅਫਵੂਲ (ਫਾਰਸੀ ਉਫਵ = ਬਖ਼ਸ਼ਿਸ਼) ਗੁਨਾਹ ਭਾਵ ਪਾਪਾਂ ਨੂੰ ਬਖ਼ਸ਼ਣ ਵਾਲਾ ਹੈਂ, ਜੋ (ਕਿ) ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਕਾਰਨ ਕੁਨਿੰਦ (ਕਰਨ ਵਾਲਾ) ਕਾਰਨਾਂ ਦਾ ਕਰਤਾ ਹੈ ਅਤੇ ਰੋਜ਼ੀ ਦਿਹੰਦ (ਦੇਣ ਵਾਲਾ) ਭਾਵ·ਸਭ ਨੂੰ ਰੋਜ਼ੀ ਦੇਣ ਵਾਲਾ ਹੈ। ਜੋ (ਕਿ) ਰਿਜ਼ਕ ਦੇਣ ਵਾਲਾ ਦਿਆਲੂ (ਰਾਜ਼ਕ ਰਹੀਮ) ਹੈ, ਜੋ ਕਰਮੰ ਕਰੀਮ ਭਾਵ ਬਖ਼ਸ਼ਿਸਾ ਕਰਨ ਵਾਲਾ ਹੈ, ਜੋ ਸਰਬੰ ਕਲੀ (ਕਲਾਵਾਨ-ਤਾਕਤਾਂ ਦਾ ਮਾਲਕ) ਭਾਵ ਸਾਰੀਆਂ ਤਾਕਤਾਂ ਦਾ ਮਾਲਕ ਹੈ ਅਤੇ ਸਰਬੰ ਦਲੀ (ਦਲੱਣ ਵਾਲਾ) ਭਾਵ ਸਭ ਜੀਵਾਂ ਦਾ ਸੰਘਾਰ ਕਰਨ ਵਾਲਾ ਹੈ।

**ਕਿ ਸਰਬੱਤ੍ਰ ਮਾਨਿਯੈ ॥ ਕਿ ਸਰਬੱਤ੍ਰ ਦਾਨਿਯੈ ॥**
**ਕਿ ਸਰਬੱਤ੍ਰ ਗਉਨੈ ॥ ਕਿ ਸਰਬੱਤ੍ਰ ਭਉਨੈ ॥੧੧੧॥**
**ਕਿ ਸਰਬੱਤ੍ਰ ਦੇਸੈ ॥ ਕਿ ਸਰਬੱਤ੍ਰ ਭੇਸੈ ॥**
**ਕਿ ਸਰਬੱਤ੍ਰ ਰਾਜੈ ॥ ਕਿ ਸਰਬੱਤ੍ਰ ਸਾਜੈ ॥੧੧੨॥**

ਅਕਾਲ ਪੁਰਖ ਐਸਾ ਹੈ, ਜੋ (ਕਿ) ਸਭ ਥਾਂ ਮੰਨਿਆ ਜਾਂਦਾ ਹੈ ਅਰਥਾਤ ਜਿਸਦੀ ਸਭ ਥਾਈਂ ਪੂਜਾ ਹੁੰਦੀ ਹੈ, ਜੋ ਸਭ ਨੂੰ ਦਾਨੀਯੈ ਭਾਵ ਦੇਣ ਵਾਲਾ ਹੈ, ਜੋ ਸਭ ਥਾਂ ਗਉਨੈ ਭਾਵ ਗਮਨ ਜਾਂ ਪਹੁੰਚਣ ਵਾਲਾ ਹੈ ਅਤੇ ਜੋ ਹਰ ਥਾਂ ਸਭ ਭਵਨਾਂ ਵਿੱਚ (ਭਉਨੈ) ਮੌਜੂਦ ਹੈ। ਜੋ ਸਾਰਿਆਂ ਦੇਸਾਂ ਵਿੱਚ ਮੌਜੂਦ ਹੈ, ਜੋ ਸਾਰਿਆਂ ਪਹਿਰਾਵਿਆਂ ਵਿੱਚ ਹਾਜ਼ਰ ਹੈ, ਜੋ ਸਭ ਥਾਂ ਰਾਜ ਕਰਦਾ ਹੈ ਅਤੇ ਜੋ ਸਭਨਾਂ ਦਾ ਸਿਰਜਨਹਾਰ ਹੈ।

**ਕਿ ਸਰਬੱਤ੍ਰ ਦੀਨੈ ॥ ਕਿ ਸਰਬੱਤ੍ਰ ਲੀਨੈ ॥**
**ਕਿ ਸਰਬੱਤ੍ਰ ਜਾਹੋ ॥ ਕਿ ਸਰਬੱਤ੍ਰ ਭਾਹੋ ॥੧੧੩॥**
**ਕਿ ਸਰਬੱਤ੍ਰ ਦੇਸੈ ॥ ਕਿ ਸਰਬੱਤ੍ਰ ਭੇਸੈ ॥**
**ਕਿ ਸਰਬੱਤ੍ਰ ਕਾਲੈ ॥ ਕਿ ਸਰਬੱਤ੍ਰ ਪਾਲੈ ॥੧੧੪॥**

ਅਕਾਲ ਪੁਰਖ ਐਸਾ ਹੈ ਕਿ ਜੋ ਸਭ ਥਾਂ ਦਾਤਾਂ ਦਿੰਦਾ ਹੈ, ਜੋ ਸਭ ਥਾਂ ਲੀਨੈ (ਲੀਨ) ਭਾਵ ਵਿਆਪਕ ਤੇ ਮੌਜੂਦ ਹੈ, ਜੋ ਸਭ ਜਾਹੋ ਭਾਵ ਹਰ ਥਾਂ ਪ੍ਰਭੁਤਾ ਰਖੱਦਾ ਹੈ ਅਤੇ ਜੋ ਸਭ ਥਾਂ ਭਾਹੋ ਭਾਵ ਪ੍ਰਕਾਸ਼ ਖਿਲਾਰਦਾ ਹੈ। ਜੋ ਸਭ ਦੇਸਾਂ ਵਿੱਚ ਹੈ, ਜੋ ਸਭ ਵੇਸਾਂ ਵਿੱਚ ਹੈ, ਜੋ ਸਭ ਦਾ ਕਾਲ ਹੈ ਅਤੇ ਜੋ ਸਭ ਥਾਂ ਸਭਨਾਂ ਦੀ ਰੱਖਿਆ ਕਰਨ ਵਾਲਾ ਹੈ।

**ਕਿ ਸਰਬੱਤ੍ਰ ਹੰਤਾ ॥ ਕਿ ਸਰਬੱਤ੍ਰ ਗੰਤਾ ॥**
**ਕਿ ਸਰਬੱਤ੍ਰ ਭੇਖੀ ॥ ਕਿ ਸਰਬੱਤ੍ਰ ਪੇਖੀ ॥੧੧੫॥**
**ਕਿ ਸਰਬੱਤ੍ਰ ਕਾਜੈ ॥ ਕਿ ਸਰਬੱਤ੍ਰ ਰਾਜੈ ॥**
**ਕਿ ਸਰਬੱਤ੍ਰ ਸੋਖੈ ॥ ਕਿ ਸਰਬੱਤ੍ਰ ਪੋਖੈ ॥੧੧੬॥**

ਅਕਾਲ ਪੁਰਖ ਐਸਾ ਹੈ, ਜੋ (ਕਿ) ਸਭ ਨੂੰ ਮਾਰਨ (ਹੰਤਾ) ਵਾਲਾ ਹੈ, ਜੋ ਸਭ ਥਾਈਂ ਜਾਣ (ਗੰਤਾ) ਵਾਲਾ ਹੈ ਅਰਥਾਤ ਹਰ ਥਾਂ ਦੀ ਪਹੁੰਚ ਰਖੱਣ ਵਾਲਾ ਹੈ, ਜੋ ਸਭ ਭੇਖਾਂ (ਭੇਖੀ) ਵਿੱਚ ਮੌਜੂਦ ਹੈ ਅਤੇ ਜੋ ਸਭ ਥਾਂ ਸਭ ਦੀ ਸੰਭਾਲ ਕਰਨ ਵਾਲਾ ਹੈ। ਜੋ ਸਭ ਦੇ ਕਾਰਜ ਸੁਆਰਨ ਵਾਲਾ ਹੈ, ਜੋ ਸਭ ਥਾਂ ਰਾਜੇ ਭਾਵ ਰਾਜ ਕਰਦਾ ਸੁਭਾਇਮਾਨ ਹੈ, ਜੋ ਸਭ ਨੂੰ ਸੋਖੈ ਭਾਵ ਸੁਕਾਉਣ ਅਰਥਾਤ ਨਸ਼ਟ ਕਰਨ ਵਾਲਾ ਹੈ ਅਤੇ ਜੋ ਸਭਨਾਂ ਦੀ ਪਾਲਣਾ ਕਰਨ

ਵਾਲਾ ਹੈ।

**ਕਿ ਸਰਬੱਤ੍ਰ ਤ੍ਰਾਣੈ ॥ ਕਿ ਸਰਬੱਤ੍ਰ ਪ੍ਰਾਣੈ ॥**
**ਕਿ ਸਰਬੱਤ੍ਰ ਦੇਸੈ ॥ ਕਿ ਸਰਬੱਤ੍ਰ ਭੇਸੈ ॥੧੧੭॥**
**ਕਿ ਸਰਬੱਤ੍ਰ ਮਾਨਿਯੈਂ ॥ ਸਦੈਵੰ ਪ੍ਰਧਾਨਿਯੈਂ ॥**
**ਕਿ ਸਰਬੱਤ੍ਰ ਜਾਪਿਯੈ ॥ ਕਿ ਸਰਬੱਤ੍ਰ ਥਾਪਿਯੈ ॥੧੧੮॥**

ਅਕਾਲ ਪੁਰਖ ਐਸਾ ਹੈ, ਜੋ (ਕਿ) ਸਭ ਦਾ ਤ੍ਰਾਣੈ ਭਾਵ ਬਲ ਹੈ, ਜੋ ਸਭ ਦਾ ਪ੍ਰਾਣ ਹੈ, ਜੋ ਸਭ ਦੇਸਾਂ ਵਿੱਚ ਮੌਜੂਦ ਹੈ ਅਤੇ ਜੋ ਸਭ ਭੇਸਾਂ ਤੇ ਪਹਿਰਾਵਿਆਂ ਵਿੱਚ ਵੱਸਿਆ ਹੋਇਆ ਹੈ। ਜੋ ਸਭ ਥਾਈਂ ਮੰਨਿਆਂ ਤੇ ਪੂਜਿਆ ਜਾਂਦਾ ਹੈ, ਜੋ ਸਭ ਥਾਂ ਪ੍ਰਧਾਨਿਯੈਂ ਭਾਵ ਪ੍ਰਧਾਨ ਹੈ, ਜੋ ਸਭ ਥਾਂ ਜਪਿਆ ਜਾਂਦਾ ਹੈ ਭਾਵ ਹਰ ਥਾਂ ਉਸ ਦਾ ਜਾਪ ਹੁੰਦਾ ਹੈ ਅਤੇ ਜੋ ਹਰ ਥਾਈਂ ਥਾਪੀਐ ਭਾਵ ਸਥਿਤ ਹੈ।

**ਕਿ ਸਰਬੱਤ੍ਰ ਭਾਨੈ ॥ ਕਿ ਸਰਬੱਤ੍ਰ ਮਾਨੈ ॥**
**ਕਿ ਸਰਬੱਤ੍ਰ ਇੰਦ੍ਰੈ ॥ ਕਿ ਸਰਬੱਤ੍ਰ ਚੰਦ੍ਰੈ ॥੧੧੯॥**
**ਕਿ ਸਰਬੰ ਕਲੀਮੈ ॥ ਕਿ ਪਰਮੰ ਫ਼ਹੀਮੈ ॥**
**ਕਿ ਆਕਲ ਅਲਾਮੈ ॥ ਕਿ ਸਾਹਿਬ ਕਲਾਮੈ ॥੧੨੦॥**

ਅਕਾਲ ਪੁਰਖ ਐਸਾ ਹੈ, ਜੋ ਸਭ ਥਾਂ ਭਾਨੈ ਭਾਵ ਸੂਰਜ ਹੋ ਕੇ ਪ੍ਰਕਾਸ਼ ਕਰਨ ਵਾਲਾ ਹੈ, ਜੋ ਸਭ ਥਾਂ ਮਾਨੈ ਭਾਵ ਪੂਜਿਆ ਜਾਂਦਾ ਹੈ, ਜੋ ਸਭ ਦਾ ਸਭ ਥਾਂ ਇੰਦ੍ਰੈ ਭਾਵ ਰਾਜਾ ਹੈ ਅਤੇ ਜੋ ਸਭ ਨੂੰ ਸਭ ਥਾਂ ਚੰਦ੍ਰੈ ਭਾਵ ਚੰਦਰਮਾ ਵਾਂਗੂੰ ਚਾਨਣ ਤੇ ਸੀਤਲਤਾ ਦੇਣ ਵਾਲਾ ਹੈ। ਜੋ ਸਭ ਦਾ ਕਲੀਮੈ ਭਾਵ ਬੋਲ ਹੈ, ਜੋ ਸਭ ਤੋਂ ਸ੍ਰੇਸ਼ਠ ਬੁਧੀਮਾਨ (ਪਰਮੰ ਫ਼ਹੀਮੈ) ਹੈ, ਜੋ ਅਕਲ ਤੇ ਇਲਮ ਦਾ ਧਨੀ ਹੈ ਅਤੇ ਜੋ ਸਾਹਿਬ ਕਲਾਮੈ ਭਾਵ ਹਰ ਤਰ੍ਹਾਂ ਬੋਲਣ ਵਿੱਚ ਵੀ ਮਾਹਰ ਹੈ।

**ਕਿ ਹੁਸਨਲ ਵਜੂ ਹੈਂ ॥ ਤਮਾਮੁਲ ਰੁਜੂ ਹੈਂ ॥**
**ਹਮੇਸੁਲ ਸਲਾਮੈਂ ॥ ਸਲੀਖਤ ਮੁਦਾਮੈਂ ॥੧੨੧॥**
**ਗ਼ਨੀਮੁਲ ਸ਼ਿਕਸਤੈ ॥ ਗ਼ਰੀਬੁਲ ਪਰਸਤੈ ॥**
**ਬਿਲੰਦੁਲ ਮਕਾਨੈਂ ॥ ਜ਼ਮੀਨੁਲ ਜ਼ਮਾਨੈਂ ॥੧੨੨॥**

ਅਕਾਲ ਪੁਰਖ ਐਸਾ ਹੈ, ਹੁਸਨੁਲ ਵਜੂ ਭਾਵ ਜੋ ਹੁਸਨ ਦੀ ਮੂਰਤੀ ਹੈ, ਤਮਾਮੁਲ ਰੁਜੂ ਭਾਵ ਸਭ ਵੱਲ ਧਿਆਨ ਦੇਣ ਵਾਲਾ ਹੈ, ਜੋ ਹਮੇਸੁਲ ਸਲਾਮੈਂ ਭਾਵ ਸਦਾ ਸਲਾਮਤ ਰਹਿਣ ਵਾਲਾ ਹੈ ਅਤੇ ਜੋ ਸਲੀਖਤ (ਸਲੀਕ + ਤ, ਤੇਰਾ ਸਲੀਕਾ) ਮੁਦਾਮੈਂ (ਹਮੇਸ਼ਾ) ਭਾਵ ਜਗਤ ਦੇ ਪਦਾਰਥਾਂ ਦੀ ਤਰਤੀਬ ਅਤੇ ਵਿਓਂਤ ਨੂੰ ਹਮੇਸ਼ਾ ਕਾਇਮ ਰਖੱਣ ਵਾਲਾ ਹੈ। ਜੋ ਗਨੀਮੁਲ ਸ਼ਿਕਸਤੈ ਭਾਵ ਹੰਕਾਰੀ ਵੈਰੀਆਂ ਨੂੰ ਹਰਾਉਣ ਵਾਲਾ ਹੈ, ਗਰੀਬਾਂ ਦਾ ਪਾਲਣਹਾਰ ਹੈ, ਜੋ ਬਿਲੰਦੁਲ ਮਕਾਨੈਂ ਭਾਵ ਸਰਬ-ਉੱਚ ਸਥਾਨ ਦਾ ਮਾਲਕ ਹੈ ਅਤੇ ਜੋ ਜ਼ਮੀਨੁਲ ਜ਼ਮਾਨੈਂ ਭਾਵ ਧਰਤੀ ਉਤੇ ਹਰ ਸਮੇਂ ਮੌਜੂਦ ਹੈ।

**ਤਮੀਜ਼ੁਲ ਤਮਾਮੈਂ ॥ ਰੁਜੂਅਲ ਨਿਧਾਨੈਂ ॥**
**ਹਰੀਫੁਲ ਅਜੀਮੈਂ ॥ ਰਜ਼ਾਇਕ ਯਕੀਨੈਂ ॥੧੨੩॥**
**ਅਨੇਕੁਲ ਤਰੰਗ ਹੈਂ ॥ ਅਭੇਦ ਹੈਂ ਅਭੰਗ ਹੈਂ ॥**

**ਅਜ਼ੀਜ਼ੁਲ ਨਿਵਾਜ਼ ਹੈਂ ॥ ਗ਼ਨੀਮੁਲ ਖ਼ਿਰਾਜ ਹੈਂ ॥੧੨੪॥**

ਹੇ ਅਕਾਲ ਪੁਰਖ! ਤੂੰ ਤਮੀਜ਼ੁਲ (ਤਮੀਜ਼ ਜਾਂ ਪਛਾਣ ਕਰਨ ਵਾਲਾ) ਤਮਾਮੇ (ਸਭ ਦੀ) ਭਾਵ ਸਭ ਦੀ ਪੂਰੀ ਪਛਾਣ ਰਖੱਣ ਵਾਲਾ ਹੈਂ, ਰੁਜੂਅਲ (ਰੁਜੂ, ਧਿਆਨ) ਨਿਧਾਨੈਂ (ਭੰਡਾਰ) ਭਾਵ ਸਭਨਾਂ ਦਾ ਧਿਆਨ ਰਖੱਣ ਵਾਲੀ ਰੁਚੀ ਦਾ ਭੰਡਾਰ ਤੇ ਖ਼ਜ਼ਾਨਾ ਹੈਂ, ਤੂੰ ਹਰੀਫੁਲ (ਆਕੀਆਂ ਦਾ) ਅਜ਼ੀਮੈਂ (ਵੱਡਾ) ਭਾਵ ਆਕੀਆਂ ਦਾ ਵੱਡਾ ਵੈਰੀ ਹੈਂ, ਅਤੇ ਤੂੰ ਰਜ਼ਾਇਕ ਯਕੀਨੈ ਭਾਵ ਨਿਸਚੈ ਹੀ ਸਭ ਨੂੰ ਰੋਜ਼ੀ ਦੇਣ ਵਾਲਾ ਹੈਂ। ਤੂੰ ਅਨੇਕੁਲ ਤਰੰਗ ਭਾਵ ਅਨੇਕ ਲਹਿਰਾਂ ਵਾਲਾ ਹੈਂ, ਜਿਸਦਾ ਭੇਦ ਨਹੀਂ ਪਾਇਆ ਜਾ ਸਕਿਆ ਅਤੇ ਤੂੰ ਅਭੰਗ ਭਾਵ ਨਾਸ਼ ਹੋਣ ਤੋਂ ਪਰੇ ਹੈਂ, ਤੂੰ ਅਜ਼ੀਜ਼ੁਲ (ਪਿਆਰਿਆਂ ਨੂੰ) ਨਿਵਾਜ਼ (ਵਡਿਆਈ ਦੇਣ ਵਾਲਾ) ਭਾਵ ਆਪਣੇ ਭਗਤਾਂ ਤੇ ਪਿਆਰਿਆਂ ਨੂੰ ਨਿਵਾਜਦਿਆਂ ਵਡਿਆਈਆਂ ਦੇਣ ਵਾਲਾ ਹੈਂ ਅਤੇ ਤੂੰ ਗਨੀਮੁਲ (ਗਨੀਮ = ਵੈਰੀ) ਖਿਰਾਜ (ਹਾਲਾ - ਕਰ) ਭਾਵ ਵੈਰੀਆਂ ਤੋਂ ਕਰ ਜਾਂ ਹਾਲਾ ਵਸੂਲਣ ਵਾਲਾ ਹੈਂ।

**ਨਿਰੁਕਤ ਸਰੂਪ ਹੈਂ ॥ ਤ੍ਰਿਮੁਕਤਿ ਬਿਭੂਤ ਹੈਂ ॥**
**ਪ੍ਰਭੁਗਤਿ ਪ੍ਰਭਾ ਹੈਂ ॥ ਸੁ ਜੁਗਤਿ ਸੁਧਾ ਹੈਂ ॥੧੨੫॥**
**ਸਦੈਵੰ ਸਰੂਪ ਹੈਂ ॥ ਅਭੇਦੀ ਅਨੂਪ ਹੈਂ ॥**
**ਸਮਸਤੋ ਪਰਾਜ ਹੈਂ ॥ ਸਦਾ ਸਰਬ ਸਾਜ ਹੈਂ ॥੧੨੬॥**

ਹੇ ਅਕਾਲ ਪੁਰਖ! ਤੂੰ ਨਿਰੁਕਤ ਸਰੂਪ (ਨਿਰ+ਉਕਤ, ਜੋ ਬਿਆਨ ਨਾ ਕੀਤਾ ਜਾ ਸਕੇ) ਭਾਵ ਬਿਆਨ ਤੇ ਕਥਨ ਤੋਂ ਬਾਹਰਾ ਹੈਂ, ਤੂੰ ਤ੍ਰਿਮੁਕਤਿ ਬਿਭੂਤ ਭਾਵ ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰੇ ਹੈਂ ਅਰਥਾਤ ਮਾਇਆ ਤੈਨੂੰ ਮੋਹ ਨਹੀਂ ਸਕਦੀ, ਤੂੰ ਐਸਾ ਹੈਂ, ਜਿਸ ਦੀ ਪ੍ਰਭੁਗਤਿ ਪ੍ਰਭਾ ਭਾਵ ਪ੍ਰਕਾਸ਼ ਸਭ ਮਾਣ ਰਹੇ ਹਨ ਅਰਥਾਤ ਜਿਸ ਦੇ ਪ੍ਰਤਾਪ ਤੋਂ ਸਭ ਉਪਭੋਗੀ ਸਾਮਗ੍ਰੀ ਪੈਦਾ ਹੁੰਦੀ ਹੈ ਅਤੇ ਤੂੰ ਸੁ ਜੁਗਤਿ ਸੁਧਾ (ਅੰਮ੍ਰਿਤ) ਭਾਵ ਅੰਮ੍ਰਿਤ ਦੇ ਰਸ ਨਾਲ ਸੰਜੁਕਤ ਹੈ ਅਰਥਾਤ ਤੇਰੇ ਮਿਲਾਪ ਦਾ ਅੰਮ੍ਰਿਤ ਰਸ ਤੇ ਅਨੰਦ ਸਭ ਮਾਣਦੇ ਹਨ। ਤੇਰਾ ਵਜੂਦ ਸਦਾ ਕਾਇਮ ਰਹਿਣ ਵਾਲਾ (ਸਦੈਵੰ ਸਰੂਪ) ਹੈ, ਅਭੇਦੀ ਅਨੂਪ ਭਾਵ ਤੇਰੇ ਟਾਕਰੇ ਵਾਲਾ ਤੇ ਤੇਰੇ ਵਰਗਾ ਹੋਰ ਕੋਈ ਨਹੀਂ ਅਰਥਾਤ ਤੇਰੇ ਤੋਂ ਛੁਟ ਕਿਸੇ ਹੋਰ ਹਸਤੀ ਦੀ ਬਰਾਬਰੀ ਤੇ ਹੋਂਦ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ, ਤੂੰ ਸਭ ਨੂੰ ਪਰਾਜ ਭਾਵ ਜਿੱਤਣ ਵਾਲਾ ਹੈਂ ਅਤੇ ਤੂੰ ਸਭ ਨੂੰ ਪੈਦਾ ਕਰਨ ਵਾਲਾ ਹੈਂ।

**ਸਮਸਤੁਲ ਸਲਾਮ ਹੈਂ ॥ ਸਦੈਵਲ ਅਕਾਮ ਹੈਂ ॥**
**ਨ੍ਰਿਬਾਧ ਸਰੂਪ ਹੈਂ ॥ ਅਗਾਧਿ ਹੈਂ ਅਨੂਪ ਹੈਂ ॥੧੨੭॥**
**ਓਅੰ ਆਦਿ ਰੂਪੇ ॥ ਅਨਾਦਿ ਸਰੂਪੈ ॥**
**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥੧੨੮॥**

ਹੇ ਅਕਾਲ ਪੁਰਖ! ਤੂੰ ਸਭ ਦੀ ਸਲਾਮਤੀ ਦਾ ਮੂਲ ਹੈਂ, ਤੂੰ ਸਦਾ ਕਾਮਨਾ ਰਹਿਤ ਹੈਂ, ਤੇਰੇ ਰਾਹ ਵਿੱਚ ਕੋਈ ਰੁਕਾਵਟ ਨਹੀਂ (ਨ੍ਰਿਬਾਧ) ਖੜੀ ਹੋ ਸਕਦੀ ਅਤੇ ਤੇਰਾ ਥਹੁ ਨਹੀਂ ਪੈ ਸਕਦਾ ਤੇ ਤੇਰੇ ਵਰਗਾ ਹੋਰ ਕੋਈ ਨਹੀਂ ਹੈ। ਤੂੰ ਓਅੰਕਾਰ ਸਰੂਪ ਸਾਰੇ ਜਗਤ ਦੀ ਆਤਮਾ ਹੈਂ, ਸਭ ਦਾ ਆਦਿ ਹੈਂ ਤੇ ਸਭ ਦਾ ਸਰੋਤ ਰੂਪ ਹੈਂ, ਤੂੰ.ਅੰਗ-ਰਹਿਤ ਹੈਂ ਤੇ

ਨਾਮ-ਰਹਿਤ ਹੈਂ ਅਤੇ ਤਿੰਨਾਂ ਲੋਕਾਂ ਦੇ ਜੀਵਾਂ ਦਾ ਵਿਨਾਸਕ ਹੈਂ ਤੇ ਸਭ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ।

**ਤ੍ਰਿਬਰਗੰ ਤ੍ਰਿਬਾਧੇ ॥ ਅਗੰਜੇ ਅਗਾਧੇ ॥**
**ਸੁਭੰ ਸਰਬ ਭਾਗੇ ॥ ਸੁ ਸਰਬਾ ਅਨੁਰਾਗੇ ॥੧੨੯॥**
**ਤ੍ਰਿਭੁਗਤ ਸਰੂਪ ਹੈਂ ॥ ਅਛਿੱਜ ਹੈਂ ਅਛੂਤ ਹੈਂ ॥**
**ਕਿ ਨਰਕੰ ਪ੍ਰਣਾਸ ਹੈਂ ॥ ਪ੍ਰਿਥੀਉਲ ਪ੍ਰਵਾਸ ਹੈਂ ॥੧੩੦॥**

ਹੇ ਅਕਾਲ ਪੁਰਖ! ਤੂੰ ਤ੍ਰਿਬਰਗੰ ਤ੍ਰਿਬਾਧੇ ਭਾਵ ਤਿੰਨ ਵਰਗਾਂ : ਧਰਮ, ਅਰਥ, ਕਾਮ ਅਤੇ ਤਿੰਨ ਲੋਕਾਂ ਨੂੰ ਬੰਨ੍ਹਣ ਵਾਲਾ ਅਰਥਾਤ ਤਿੰਨਾਂ ਭਵਨਾਂ ਦੇ ਜੀਵਾਂ ਅਤੇ ਤਿੰਨੋਂ ਪ੍ਰਕਾਰ ਦੀਆਂ ਕਾਮਨਾਵਾਂ ਉਤੇ ਕੁੰਡਾ ਰਖੱਣ ਵਾਲਾ ਹੈਂ, ਤੂੰ ਅਗੰਜੇ ਅਗਾਧੇ ਭਾਵ ਅਜਿਤ ਤੇ ਅਥਾਹ ਹੈਂ, ਤੂੰ ਸਭ ਥਾਂ ਸੁਭਾਇਮਾਨ ਹੈਂ ਅਤੇ ਤੂੰ ਸਭ ਨੂੰ ਪਿਆਰ ਕਰਨ ਵਾਲਾ (ਅਨੁਰਾਗ) ਹੈਂ। ਤੇਰੀ ਹਸਤੀ ਤੋਂ ਹੀ ਤਿੰਨਾਂ ਲੋਕਾਂ ਦੇ ਜੀਵ ਅਨੰਦ ਲੈਂਦੇ ਹਨ, ਤੇਰਾ ਸਰੂਪ ਵਿਨਾਸ ਰਹਿਤ (ਅਛਿੱਜ) ਤੇ ਪਵਿੱਤਰ (ਅਛੂਤ) ਹੈ, ਤੂੰ ਨਰਕਾਂ ਨੂੰ ਨਾਸ ਕਰਨ ਵਾਲਾ ਹੈਂ ਅਤੇ ਤੂੰ ਪ੍ਰਿਥਵੀ ਉਤੇ ਨਿਵਾਸ ਕਰਨ ਵਾਲਾ ਹੈਂ।

**ਨਿਰੁਕਤਿ ਪ੍ਰਭਾ ਹੈਂ ॥ ਸਦੈਵੰ ਸਦਾ ਹੈਂ ॥**
**ਬਿਭੁਗਤਿ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥੧੩੧॥**
**ਨਿਰੁਕਤਿ ਸਦਾ ਹੈਂ ॥ ਬਿਭੁਗਤਿ ਪ੍ਰਭਾ ਹੈਂ ॥**
**ਅਨਉਕਤਿ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥੧੩੨॥**

ਹੇ ਅਕਾਲ ਪੁਰਖ! ਤੇਰੀ ਪ੍ਰਭਾ (ਚਮਕ) ਐਸੀ ਹੈ, ਜਿਸ ਦਾ ਬਿਆਨ ਨਹੀਂ ਹੋ ਸਕਦਾ, ਤੂੰ ਸਦੀਵ ਲਈ ਹਮੇਸ਼ਾ ਮੌਜੂਦ ਹੈਂ, ਤੂੰ ਹੀ ਭੋਗਣ-ਯੋਗ ਸਾਰੀ ਸਾਮਗ੍ਰੀ ਦਾ ਦਾਤਾ ਹੈਂ, ਜਿਸ ਤੋਂ ਸਾਰੇ ਜੀਵ ਅਨੰਦ ਲੈਂਦੇ ਹਨ ਅਤੇ ਤੂੰ ਪ੍ਰਜੁਗਤਿ ਭਾਵ ਸਾਰਿਆਂ ਨਾਲ ਮਿਲਿਆ ਹੋਇਆ ਹੈਂ ਤੇ ਤੇਰੇ ਵਰਗਾ ਹੋਰ ਕੋਈ ਨਹੀਂ। ਤੂੰ ਸਦਾ ਵਰਨਣ ਤੋਂ ਪਰੇ ਹੈਂ, ਸਭ ਤੇਰੇ ਪ੍ਰਕਾਸ਼ ਤੋਂ ਅਨੰਦ ਮਾਣਦੇ ਹਨ, ਤੇਰਾ ਸਰੂਪ ਐਸਾ ਹੈ, ਜਿਸ ਨੂੰ ਪੂਰੀ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਦਾ ਅਤੇ ਤੂੰ ਸਭ ਜੀਵਾਂ ਵਿੱਚ ਮਿਲਿਆ ਹੋਇਆ ਹੈਂ ਤੇ ਤੇਰੇ ਵਰਗਾ ਹੋਰ ਕੋਈ ਨਹੀਂ।

## ਚਾਚਰੀ ਛੰਦ ॥

**ਅਭੰਗ ਹੈਂ ॥ ਅਨੰਗ ਹੈਂ ॥ ਅਭੇਖ ਹੈਂ ॥ ਅਲੇਖ ਹੈਂ ॥੧੩੩॥**
**ਅਭਰਮ ਹੈਂ ॥ ਅਕਰਮ ਹੈਂ ॥ ਅਨਾਦਿ ਹੈਂ ॥ ਜੁਗਾਦਿ ਹੈਂ ॥੧੩੪॥**
**ਅਜੈ ਹੈਂ ॥ ਅਬੈ ਹੈਂ ॥ ਅਭੂਤ ਹੈਂ ॥ ਅਧੂਤ ਹੈਂ ॥੧੩੫॥**
**ਅਨਾਸ ਹੈਂ ॥ ਉਦਾਸ ਹੈਂ ॥ ਅਧੰਧ ਹੈਂ ॥ ਅਬੰਧ ਹੈਂ ॥੧੩੬॥**
**ਅਭਗਤ ਹੈਂ ॥ ਬਿਰਕਤ ਹੈਂ ॥ ਅਨਾਸ ਹੈਂ ॥ ਪ੍ਰਕਾਸ ਹੈਂ ॥੧੩੭॥**

ਹੇ ਅਕਾਲ ਪੁਰਖ! ਤੂੰ ਅਭੰਗ ਭਾਵ ਨਾਸ ਹੋਣ ਤੋਂ ਰਹਿਤ ਹੈਂ, ਤੂੰ ਅਨੰਗ ਭਾਵ ਅੰਗ ਤੇ ਸਰੀਰ ਤੋਂ ਰਹਿਤ ਹੈਂ, ਤੂੰ ਭੇਖ ਭਾਵ ਕਿਸੇ ਖਾਸ ਵੇਸ ਤੋਂ ਬਿਨਾਂ ਹੈਂ ਅਤੇ ਤੂੰ ਅਲੇਖ ਭਾਵ ਲੇਖੇ ਤੋਂ ਪਰੇ ਹੈਂ। ਤੂੰ ਭਰਮ-ਰਹਿਤ ਹੈਂ, ਕਰਮ-ਰਹਿਤ ਹੈਂ, ਤੂੰ ਅਨਾਦਿ ਭਾਵ ਆਦਿ

ਅਰਥਾਤ ਮੁੱਢ ਤੋਂ ਬਿਨਾਂ ਹੈ ਅਤੇ ਤੂੰ ਜੁਗਾਦਿ ਭਾਵ ਜੁੱਗਾਂ ਦੇ ਆਦਿ ਦੇ ਲੇਖੇ ਤੋਂ ਵੀ ਉਤਾਂਹ ਹੈਂ। ਤੂੰ ਅਜੈ ਭਾਵ ਜਿੱਤਿਆ ਨਹੀਂ ਜਾ ਸਕਦਾ, ਤੂੰ ਅਥੈ ਭਾਵ ਨਾਸ ਨਹੀਂ ਹੋ ਸਕਦਾ, ਤੂੰ ਪੰਜ ਤੱਤਾਂ ਤੋਂ ਉਤਾਂਹ ਹੈਂ ਅਤੇ ਤੂੰ ਅਧੂਤ ਭਾਵ ਹਿਲਾਇਆ ਨਹੀਂ ਜਾ ਸਕਦਾ। ਤੂੰ ਅਨਾਸ ਭਾਵ ਨਾਸ ਹੋਣ ਤੋਂ ਰਹਿਤ ਹੈਂ, ਤੂੰ ਸਭ ਤੋਂ ਉਦਾਸ ਭਾਵ ਉਪਰਾਮ ਅਰਥਾਤ ਨਿਰਲੇਪ ਹੈਂ, ਤੂੰ ਅਧੰਧ ਭਾਵ ਸੰਸਾਰ ਦੇ ਧੰਧਿਆਂ ਤੋਂ ਪਰੇ ਹੈਂ ਅਤੇ ਤੂੰ ਅਬੰਧ ਭਾਵ ਸਭ ਬੰਧਨਾਂ ਤੋਂ ਮੁਕਤ ਹੈਂ। ਤੂੰ ਅਭਗਤ ਭਾਵ ਕਿਸੇ ਦੀ ਭਗਤੀ ਕਰਨ ਤੋਂ ਮੁਕਤ ਹੈਂ, ਤੂੰ ਬਿਰਕਤ ਭਾਵ ਸੰਸਾਰ ਦੇ ਪਦਾਰਥਾਂ ਤੋਂ ਨਿਰਮੋਹ ਹੈਂ ਅਤੇ ਤੂੰ ਅਨਾਸ ਭਾਵ ਨਾਸ ਹੋਣ ਤੋਂ ਰਹਿਤ ਹੈਂ ਅਤੇ ਤੂੰ ਪ੍ਰਕਾਸ਼ ਸਰੂਪ ਹੈਂ।

**ਨਿਚਿੰਤ ਹੈਂ ॥ ਸੁਨਿੰਤ ਹੈਂ ॥ ਅਲਿੱਖ ਹੈਂ ॥ ਅਦਿੱਖ ਹੈਂ ॥੧੩੮॥**
**ਅਲੇਖ ਹੈਂ ॥ ਅਭੇਖ ਹੈਂ ॥ ਅਢਾਹ ਹੈਂ ॥ ਅਗਾਹ ਹੈਂ ॥੧੩੯॥**
**ਅਸੰਭ ਹੈਂ ॥ ਅਗੰਭ ਹੈਂ ॥ ਅਨੀਲ ਹੈਂ ॥ ਅਨਾਦਿ ਹੈਂ ॥੧੪੦॥**
**ਅਨਿੱਤ ਹੈਂ ॥ ਸੁ ਨਿੱਤ ਹੈਂ ॥ ਅਜਾਤ ਹੈਂ ॥ ਅਜਾਦ ਹੈਂ ॥੧੪੧॥**

ਹੇ ਅਕਾਲ ਪੁਰਖ! ਤੂੰ ਨਿਚਿੰਤ ਭਾਵ ਚਿੰਤਾ ਤੋਂ ਰਹਿਤ ਹੈਂ, ਤੂੰ ਸੁਨਿੰਤ ਭਾਵ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਅਲਿੱਖ ਭਾਵ ਲਿਖਤ ਤੇ ਕਥਨ ਤੋਂ ਬਾਹਰਾ ਹੈਂ ਅਤੇ ਤੂੰ ਅਦਿੱਖ ਭਾਵ ਦੇਖਿਆ ਨਹੀਂ ਜਾ ਸਕਦਾ। ਤੂੰ ਅਲੇਖ ਭਾਵ ਲੇਖੇ ਤੋਂ ਬਾਹਰ ਹੈਂ, ਤੂੰ ਅਭੇਖ ਭਾਵ ਪਹਿਰਾਵੇ ਤੋਂ ਰਹਿਤ ਹੈਂ, ਤੂੰ ਅਢਾਹ ਭਾਵ ਡੇਗੇ ਜਾਣ ਤੋਂ ਰਹਿਤ ਹੈਂ ਅਤੇ ਤੂੰ ਅਗਾਹ ਭਾਵ ਅਥਾਹ ਹੈਂ। ਤੂੰ ਅਸੰਭ (ਅਸੰਭਵਯ) ਭਾਵ ਵਿਚਾਰ ਦੀ ਹਦ ਤੋਂ ਪਰੇ ਹੈਂ, ਤੂੰ ਅਗੰਭ (ਅਗਮਯ) ਭਾਵ ਜੀਵਾਂ ਦੀ ਵਿਚਾਰ ਦੀ ਪਹੁੰਚ ਤੋਂ ਪਰੇ ਹੈਂ, ਤੂੰ ਅਨੀਲ (ਅਨਿਲ-ਹਵਾ, ਜਿਸ ਦੇ ਆਸਰੇ ਪ੍ਰਾਣੀ ਜੀਂਦਾ ਹੈ) ਭਾਵ ਸਭ ਜੀਵਾਂ ਦੀ ਜਿੰਦ ਦਾ ਆਸਰਾ ਹੈਂ, ਤੂੰ ਅਨਾਦਿ (ਅਨ+ਆਦਿ) ਭਾਵ ਕਿਸੇ ਆਦਿ ਜਾਂ ਮੁੱਢ ਤੋਂ ਰਹਿਤ ਹੈਂ। ਤੂੰ ਅਨਿੱਤ (ਅਸਾਧਾਰਨ) ਭਾਵ ਰੋਜ਼ ਦਿੱਸਦੇ ਸਾਧਾਰਨ ਪਦਾਰਥਾਂ ਵਰਗਾ ਨਹੀਂ ਹੈਂ ਤੂੰ ਸੁ ਨਿੱਤ ਭਾਵ ਹਮੇਸ਼ਾ ਕਾਇਮ ਹੈਂ, ਤੂੰ ਅਜਾਤ ਭਾਵ ਜਨਮ ਵਿੱਚ ਨਹੀਂ ਆਉਂਦਾ ਅਤੇ ਤੂੰ ਅਜਾਦਿ ਭਾਵ ਸਭ ਦੇ ਜਨਮ ਦਾ ਮੂਲ ਹੈਂ।

## ਚਰਪਟ ਛੰਦ ॥ ਤ੍ਵ ਪ੍ਰਸਾਦਿ ॥

**ਸਰਬੰ ਹੰਤਾ ॥ ਸਰਬੰ ਗੰਤਾ ॥**
**ਸਰਬੰ ਖਿਆਤਾ ॥ ਸਰਬੰ ਗਿਆਤਾ ॥੧੪੨॥**
**ਸਰਬੰ ਹਰਤਾ ॥ ਸਰਬੰ ਕਰਤਾ ॥**
**ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥੧੪੩॥**
**ਸਰਬੰ ਕਰਮੰ ॥ ਸਰਬੰ ਧਰਮੰ ॥**
**ਸਰਬੰ ਜੁਗਤਾ ॥ ਸਰਬੰ ਮੁਕਤਾ ॥੧੪੪॥**

ਹੇ ਅਕਾਲ ਪੁਰਖ! ਤੂੰ ਸਰਬੰ ਹੰਤਾ ਭਾਵ ਸਭ ਨੂੰ ਮਾਰਨ ਵਾਲਾ ਹੈਂ ਤੂੰ ਸਰਬੰ ਗੰਤਾ ਭਾਵ ਸਭ ਤਕ ਪਹੁੰਚ ਰਖੱਣ ਵਾਲਾ ਹੈਂ, ਤੂੰ ਸਰਬੰ ਖਿਆਤਾ ਭਾਵ ਸਭ ਵਿੱਚ ਪ੍ਰਸਿੱਧ ਹੈਂ ਅਤੇ ਤੂੰ ਸਭ ਦੀ ਜਾਣਨ ਵਾਲਾ ਹੈਂ। ਤੂੰ ਸਭ ਦਾ ਜੀਵਨ ਲੈਣ ਵਾਲਾ (ਹਰਤਾ) ਹੈਂ, ਤੂੰ ਸਭ ਨੂੰ

ਪੈਦਾ ਕਰਨ ਵਾਲਾ ਹੈਂ, ਤੂੰ ਸਭ ਦਾ ਪ੍ਰਾਣ ਭਾਵ ਜਿੰਦ ਹੈਂ ਅਤੇ ਤੂੰ ਸਭ ਦਾ ਤ੍ਰਾਣ ਹੈਂ। ਤੂੰ ਸਭ ਦੇ ਕੰਮ ਕਰਨ ਵਾਲਾ ਹੈਂ, ਤੂੰ ਸਰਬੰ ਧਰਮੰ ਭਾਵ ਸਭ ਦੇ ਫ਼ਰਜ਼ ਨਿਬਾਹੁੰਦਾ ਹੈਂ, ਤੂੰ ਸਭ ਨਾਲ ਸੰਜੁਗਤ (ਜੁਗਤਾ) ਹੈਂ ਅਤੇ ਤੂੰ ਸਭ ਤੋਂ ਮੁਕਤ ਅਰਥਾਤ ਵੱਖਰਾ ਹੈਂ।

**ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥**

**ਨਮੋ ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥**
**ਅਨੰਗੰ ਸਰੂਪੇ ॥ ਅਭੰਗੰ ਬਿਭੂਤੇ ॥੧੪੫॥**
**ਪ੍ਰਮਾਥੰ ਪ੍ਰਮਾਥੇ ॥ ਸਦਾ ਸਰਬ ਸਾਥੇ ॥**
**ਅਗਾਧ ਸਰੂਪੇ ॥ ਨ੍ਰਿਬਾਧ ਬਿਭੂਤੇ ॥੧੪੬॥**

ਨਮਸਕਾਰ ਹੈ! ਅਕਾਲ ਪੁਰਖ ਨੂੰ, ਜੋ ਨਰਕਾਂ ਨੂੰ ਨਾਸ ਕਰਨ ਵਾਲਾ ਹੈ, ਸਦੈਵੰ ਪ੍ਰਕਾਸੇ ਭਾਵ ਸਦਾ ਚਾਨਣ-ਸਰੂਪ ਹੈ, ਅੰਗਾਂ ਤੋਂ ਰਹਿਤ ਹੈ ਅਤੇ ਜਿਸਦਾ ਅਭੰਗੰ ਬਿਭੂਤੇ ਭਾਵ ਪ੍ਰਤਾਪ ਕਦੇ ਨਸ਼ਟ ਨਹੀਂ ਹੁੰਦਾ। ਜੋ ਪ੍ਰਮਾਥੰ ਪ੍ਰਮਾਥੇ ਭਾਵ ਦੁਖ ਦੇਣ ਵਾਲਿਆਂ ਨੂੰ ਖਤਮ ਕਰਨ ਵਾਲਾ ਹੈ, ਸਦਾ ਸਭ ਦੇ ਨਾਲ ਹੈ, ਅਗਾਧ ਸਰੂਪੇ ਭਾਵ ਅਥਾਹ ਸ਼ਕਤੀ ਦਾ ਮਾਲਕ ਹੈ ਅਤੇ ਜਿਸਦੇ ਪ੍ਰਤਾਪ ਦੇ ਫੈਲਣ ਵਿਚ ਕੋਈ ਰੋਕ ਨਹੀਂ ਪਾ ਸਕਦਾ।

**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥**
**ਨ੍ਰਿਭੰਗੀ ਸਰੂਪੇ ॥ ਸਰਬੰਗੀ ਅਨੂਪੇ ॥੧੪੭॥**
**ਨ ਪੋਤ੍ਰੈ ਨ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥**
**ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੧੪੮॥**

ਹੇ ਅਕਾਲ ਪੁਰਖ! ਤੂੰ ਅੰਗ ਭਾਵ ਸਰੀਰ ਅਤੇ ਨਾਮ ਤੋਂ ਰਹਿਤ ਹੈਂ, ਤੂੰ ਤ੍ਰਿਭੰਗੀ ਤ੍ਰਿਕਾਮੇ ਭਾਵ ਤਿੰਨਾਂ ਲੋਕਾਂ ਦਾ ਨਾਸ ਕਰਨ ਵਾਲਾ ਅਤੇ ਤਿੰਨਾਂ ਹੀ ਲੋਕਾਂ ਦੇ ਜੀਵਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ, ਤੂੰ ਨ੍ਰਿਭੰਗੀ ਸਰੂਪੇ ਭਾਵ ਅਬਿਨਾਸ਼ੀ ਸਰੂਪ ਹੈਂ ਅਤੇ ਤੂੰ ਸਰਬੰਗੀ ਅਨੂਪੇ ਭਾਵ ਸਾਰਿਆਂ ਦਾ ਬੇ-ਮਿਸਾਲ ਸਾਥੀ ਹੈਂ। ਤੇਰਾ ਨਾ ਕੋਈ ਪੋਤਰਾ ਹੈ, ਨਾ ਪੁੱਤਰ, ਨਾ ਵੈਰੀ, ਨਾ ਮਿੱਤਰ, ਨਾ ਪਿਤਾ, ਨਾ ਮਾਤਾ, ਨਾ ਜਾਤ ਤੇ ਨਾ ਕੁਲ ਹੈ।

**ਨ੍ਰਿਸਾਕੰ ਸਰੀਕ ਹੈਂ ॥ ਅਮਿਤੋ ਅਮੀਕ ਹੈਂ ॥**
**ਸਦੈਵੰ ਪ੍ਰਭਾ ਹੈਂ ॥ ਅਜੈ ਹੈਂ ਅਜਾ ਹੈਂ ॥੧੪੯॥**

ਹੇ ਅਕਾਲ ਪੁਰਖ! ਤੇਰਾ ਨਾ ਕੋਈ ਸਾਕ ਹੈ, ਨਾ ਕੋਈ ਸਰੀਕ ਹੈ, ਤੂੰ ਅਮਿਤ ਭਾਵ ਬੇਅੰਤ ਹੈਂ ਅਤੇ ਅਮੀਕ (ਡੂੰਘਾ) ਭਾਵ ਡੂੰਘੀ ਹਸਤੀ ਹੈਂ, ਜਿਸਦਾ ਥਹੁ ਨਹੀਂ ਪਾਇਆ ਜਾ ਸਕਦਾ, ਤੂੰ ਸਦਾ ਚਾਨਣ-ਸਰੂਪ ਹੈਂ ਅਤੇ ਤੂੰ ਅਜਿੱਤ ਤੇ ਅਜਨਮਾ ਹੈਂ।

**ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥**

**ਕਿ ਜ਼ਾਹਰ ਜ਼ਹੂਰ ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥**
**ਹਮੇਸੁਲ ਸਲਾਮ ਹੈਂ ॥ ਸਮਸਤੁਲ ਕਲਾਮ ਹੈਂ ॥੧੫੦॥**
**ਕਿ ਸਾਹਿਬ ਦਿਮਾਗ ਹੈਂ ॥ ਕਿ ਹੁਸਨਲ ਚਰਾਗ ਹੈਂ ॥**
**ਕਿ ਕਾਮਲ ਕਰੀਮ ਹੈਂ ॥ ਕਿ ਰਾਜ਼ਕ ਰਹੀਮ ਹੈਂ ॥੧੫੧॥**

ਅਕਾਲ ਪੁਰਖ ਐਸਾ ਹੈ ਕਿ ਜਿਸਦਾ ਪ੍ਰਤਾਪ ਤੇ ਪ੍ਰਕਾਸ਼ ਸਭ ਥਾਂ ਦਿੱਸਦਾ (ਜ਼ਾਹਰ ਜ਼ਹੂਰ) ਹੈ, ਜੋ ਹਰ ਥਾਂ ਸਾਹਮਣੇ ਮੌਜੂਦ ਹੈ, ਜੋ ਹਮੇਸ਼ਾ ਸਲਾਮਤ ਰਹਿਣ ਵਾਲਾ ਹੈ ਅਤੇ ਜਿਸਦੇ ਗੁਣਾਂ ਦਾ ਜ਼ਿਕਰ ਸਭ ਕਰਦੇ (ਸਮਸਤੁਲ ਕਲਾਮ)·ਹਨ। ਜੋ ਸਾਹਿਬ ਦਿਮਾਗ ਭਾਵ ਉੱਚੀ ਸਮਝ ਦਾ ਮਾਲਕ ਹੈ, ਜੋ ਹੁਸਨ ਦਾ ਦੀਪਕ ਹੈ, ਜੋ ਕਾਮਲ ਕਰੀਮ ਭਾਵ ਪੂਰੀ ਤਰ੍ਹਾਂ ਬਖ਼ਸ਼ਿਸ਼ਾਂ ਕਰਨ ਵਾਲਾ ਹੈ ਅਤੇ ਜੋ ਰਾਜ਼ਕ ਰਹੀਮ ਭਾਵ ਰਿਜ਼ਕ ਦਾਤਾ ਹੋ ਕੇ ਮਿਹਰਾਂ ਨਿਛਾਵਰ ਕਰਨ ਵਾਲਾ ਹੈ।

**ਕਿ ਰੋਜ਼ੀ ਦਿਹਿੰਦ ਹੈਂ ॥ ਕਿ ਰਾਜ਼ਕ ਰਹਿੰਦ ਹੈਂ ॥**
**ਕਰੀਮੁਲ ਕਮਾਲ ਹੈਂ ॥ ਕਿ ਹੁਸਨਲ ਜਮਾਲ ਹੈਂ ॥੧੫੨॥**
**ਗ਼ਨੀਮੁਲ ਖ਼ਿਰਾਜ ਹੈਂ ॥ ਗ਼ਰੀਬੁਲ ਨਿਵਾਜ਼ ਹੈਂ ॥**
**ਹਰੀਫ਼ੁਲ ਸ਼ਿਕੰਨ ਹੈਂ ॥ ਹਿਰਾਸੁਲ ਫਿਕੰਨ ਹੈਂ ॥੧੫੩॥**
**ਕਲੰਕੰ ਪ੍ਰਣਾਸ ਹੈਂ ॥ ਸਮਸਤੁਲ ਨਿਵਾਸ ਹੈਂ ॥**
**ਅਗੰਜੁਲ ਗਨੀਮ ਹੈਂ ॥ ਰਜ਼ਾਇਕ ਰਹੀਮ ਹੈਂ ॥੧੫੪॥**

ਅਕਾਲ ਪੁਰਖ ਐਸਾ ਹੈ ਕਿ ਜੋ ਰੋਜ਼ੀ ਦਿੰਦਾ ਹੈ, ਜੋ ਸਭ ਦਾ ਰਾਜ਼ਕ ਰਹਿੰਦ ਅਰਥਾਤ ਰਿਹਾਈ ਦੇਣ ਵਾਲਾ ਮੁਕਤੀ ਦਾ ਦਾਤਾ ਹੈ, ਜੋ ਕਰੀਮੁਲ ਕਮਾਲ ਭਾਵ ਸਭ ਉਤੇ ਬਖਸ਼ਿਸਾ ਕਰਨ ਵਾਲਾ ਹੈ ਅਤੇ ਜੋ ਹੁਸਨਲ ਜਮਾਲ ਭਾਵ ਸੁੰਦਰਤਾ ਦੀ ਸੁੰਦਰਤਾ ਹੈ ਅਥਵਾ ਬਹੁਤ ਹੀ ਸੁੰਦਰ ਹੈ। ਹੇ ਅਕਾਲ ਪੁਰਖ! ਤੂੰ ਗਨੀਮੁਲ ਖਿਰਾਜ ਭਾਵ ਹੰਕਾਰੀਆਂ ਤੋਂ ਵੀ ਕਰ ਵਸੂਲਣ ਵਾਲਾ ਹੈਂ, ਗਰੀਬਾਂ ਨੂੰ ਨਿਵਾਜਣ ਵਾਲਾ ਹੈਂ, ਹਰੀਫ਼ੁਲ ਸ਼ਿਕੰਨ ਭਾਵ ਵੈਰੀਆਂ ਨੂੰ ਭੰਨਣ ਵਾਲਾ ਹੈਂ ਅਤੇ ਤੂੰ ਭੈ ਨੂੰ ਪਰੇ ਸੁਟਣ ਵਾਲਾ (ਹਿਰਾਸੁਲ ਫਿਕੰਨ) ਹੈਂ। ਤੂੰ ਸਭ ਦੇ ਕਲੰਕਾਂ ਜਾਂ ਦਾਗਾਂ ਨੂੰ ਧੋਣ ਵਾਲਾ ਹੈਂ, ਤੂੰ ਸਭ ਅੰਦਰ ਮੌਜੂਦ ਹੈਂ, ਤੂੰ ਅਗੰਜੁਲ (ਅਜਿੱਤ) ਗਨੀਮ (ਵੈਰੀ) ਭਾਵ ਵੈਰੀਆਂ ਤੋਂ ਅਜਿਤ ਹੈਂ ਅਤੇ ਤੂੰ ਸਭ ਨੂੰ ਰੋਜ਼ੀ ਦੇਣ ਵਾਲਾ ਤੇ ਸਭ ਉਤੇ ਰਹਿਮ ਕਰਨ ਵਾਲਾ ਹੈਂ।

**ਸਮਸਤੁਲ ਜੁਬਾਂ ਹੈਂ ॥ ਕਿ ਸਾਹਿਬ ਕਿਰਾਂ ਹੈਂ ॥**
**ਕਿ ਨਰਕੰ ਪ੍ਰਣਾਸ ਹੈਂ ॥ ਬਹਿਸਤੁਲ ਨਿਵਾਸ ਹੈਂ ॥੧੫੫॥**
**ਕਿ ਸਰਬੁਲ ਗਵੰਨ ਹੈਂ ॥ ਹਮੇਸੁਲ ਰਵੰਨ ਹੈਂ ॥**
**ਤਮਾਮੁਲ ਤਮੀਜ਼ ਹੈਂ ॥ ਸਮਸਤੁਲ ਅਜ਼ੀਜ਼ ਹੈਂ ॥੧੫੬॥**

ਹੇ ਅਕਾਲ ਪੁਰਖ! ਤੂੰ ਸਾਰੇ ਜੀਵਾਂ ਦੀ ਜ਼ਬਾਂ ਜਾ ਬੋਲ ਹੈਂ ਭਾਵ ਸਭ ਅੰਦਰ ਤੂੰ ਆਪ ਬੋਲ ਰਿਹਾ ਹੈਂ, ਤੂੰ ਸਾਹਿਬ ਕਿਰਾਂ (ਪ੍ਰਤਾਪ) ਭਾਵ ਵੱਡੇ ਪ੍ਰਤਾਪ ਦਾ ਮਾਲਕ ਹੈਂ, ਤੂੰ ਨਰਕਾਂ ਨੂੰ ਨਸ਼ਟ ਕਰਨ ਵਾਲਾ ਹੈਂ ਅਤੇ ਤੂੰ ਬਹਿਸ਼ਤ ਅਰਥਾਤ ਸੁਅਰਗ ਵਿੱਚ ਨਿਵਾਸ ਕਰਦਾ ਹੈਂ। ਅਕਾਲ ਪੁਰਖ ਐਸਾ ਹੈ, ਜੋ ਸਭ ਤਕ ਗਵੰਨ (ਗਮਨ, ਪਹੁੰਚ) ਭਾਵ ਪਹੁੰਚ ਰਖੱਣ ਵਾਲਾ ਹੈ, ਜੋ ਹਮੇਸ਼ਾ ਰਵੰਨ (ਰਵਨ-ਅਨੰਦ) ਭਾਵ ਅਨੰਦ ਸਰੂਪ ਹੈ, ਜੋ ਸਭ ਜੀਵਾਂ ਦੀ ਪਛਾਣ ਤੇ ਸੰਭਾਲ (ਤਮਾਮੁਲ ਤਮੀਜ) ਕਰਨ ਵਾਲਾ ਹੈ ਅਤੇ ਜੋ ਸਭਨਾਂ ਦਾ ਪਿਆਰਾ ਹੈ।

**ਪਰੰ ਪਰਮ ਈਸ ਹੈਂ ॥ ਸਮਸਤੁਲ ਅਦੀਸ ਹੈਂ ॥**
**ਅਦੇਸੁਲ ਅਲੇਖ ਹੈਂ ॥ ਹਮੇਸੁਲ ਅਭੇਖ ਹੈਂ ॥੧੫੭॥**

ਜ਼ਮੀਨੁਲ ਜ਼ਮਾ ਹੈਂ ॥ ਅਮੀਕੁਲ ਇਮਾ ਹੈਂ ॥
ਕਰੀਮੁਲ ਕਮਾਲ ਹੈਂ ॥ ਕਿ ਜੁਰਅਤਿ ਜਮਾਲ ਹੈਂ ॥੧੫੮॥

ਹੇ ਅਕਾਲ ਪੁਰਖ! ਤੂੰ ਸਭ ਦਾ ਮਾਲਕ ਹੈਂ, ਮੁੱਢ ਤੋਂ ਹੀ ਸਭਨਾਂ ਦਾ ਅਦੀਸ (ਆਦਿ + ਈਸ਼) ਭਾਵ ਸੁਆਮੀ ਹੈਂ, ਤੂੰ ਦੇਸ-ਰਹਿਤ ਤੇ ਚਿੱਤਰ-ਰਹਿਤ ਹੈਂ ਅਤੇ ਤੂੰ ਹਮੇਸ਼ਾਂ ਭੇਖ ਜਾਂ ਪਹਿਰਾਵੇ ਤੋਂ ਰਹਿਤ ਹੈਂ। ਤੂੰ ਜ਼ਮੀਨੁਲ (ਜ਼ਮੀਨ) ਜ਼ਮਾ (ਸਮਾਂ) ਭਾਵ ਧਰਤੀ ਤੇ ਹਰ ਥਾਂ ਹਰ ਸਮੇਂ ਮੌਜੂਦ ਹੈਂ, ਤੂੰ ਅਮੀਕੁਲ (ਅਮੀਕ – ਡੂੰਘਾ) ਇਮਾ (ਇਸ਼ਾਰਾ, ਰਮਜ਼) ਭਾਵ ਡੂੰਘੀ ਰਮਜ਼ ਵਾਲਾ ਹੈਂ ਅਰਥਾਤ ਤੇਰਾ ਭੇਦ ਨਹੀਂ ਪਾਇਆ ਜਾ ਸਕਦਾ, ਤੂੰ ਕਰੀਮੁਲ ਕਮਾਲ ਭਾਵ ਪੂਰਨ ਬਖ਼ਸ਼ਿਸ਼ਾ ਕਰਨ ਵਾਲਾ ਹੈਂ ਅਤੇ ਤੂੰ ਜੁਰਅਤਿ ਜਮਾਲ ਭਾਵ ਦਲੇਰੀ ਤੇ ਸਾਹਸ ਦਾ ਤੇਜ ਹੈਂ।

ਕਿ ਅਚਲੰ ਪ੍ਰਕਾਸ ਹੈਂ ॥ ਕਿ ਅਮਿਤੋ ਸੁਬਾਸ ਹੈਂ ॥
ਕਿ ਅਜਬ ਸਰੂਪ ਹੈਂ ॥ ਕਿ ਅਮਿਤੋ ਬਿਭੂਤ ਹੈਂ ॥੧੫੯॥
ਕਿ ਅਮਿਤੋ ਪਸਾ ਹੈਂ ॥ ਕਿ ਆਤਮ ਪ੍ਰਭਾ ਹੈਂ ॥
ਕਿ ਅਚਲੰ ਅਨੰਗ ਹੈਂ ॥ ਕਿ ਅਮਿਤੋ ਅਭੰਗ ਹੈਂ ॥੧੬੦॥

ਹੇ ਅਕਾਲ ਪੁਰਖ! ਤੂੰ ਐਸਾ ਹੈਂ, ਕਿ ਤੇਰਾ ਪ੍ਰਕਾਸ ਸਦਾ ਅਹਿਲ ਤੇ ਸਥਿਰ (ਅਚਲੰ) ਹੈ, ਤੇਰੀ ਸੁਗੰਧੀ (ਸੁਬਾਸ) ਅਮਿਤੋ ਭਾਵ ਅਮਿਣਵੀਂ ਹੈ, ਤੇਰਾ ਸਰੂਪ ਸਦਾ ਅਸਚਰਜ ਹੈ, ਤੇ ਤੇਰਾ ਪ੍ਰਤਾਪ ਸਦਾ ਬੇਅੰਤ (ਅਮਿਤੋ ਬਿਭੂਤ) ਹੈ। ਤੇਰਾ ਪਾਸਾਰਾ ਅਮਿਤ ਤੇ ਅਸੀਮ ਹੈ, ਤੂੰ ਆਪਣੇ ਆਪ ਹੀ ਪ੍ਰਕਾਸ਼ਵਾਨ ਹੈਂ, ਤੂੰ ਅਡੋਲ ਤੇ ਸਰੀਰ ਰਹਿਤ ਹੈਂ ਅਤੇ ਤੂੰ ਅਨੰਤ ਤੇ ਅਬਿਨਾਸ਼ੀ ਹੈਂ।

## ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

ਮੁਨਿ ਮਨਿ ਪ੍ਰਨਾਮ ॥ ਗੁਨਿ ਗਨ ਮੁਦਾਮ ॥
ਅਰਿ ਬਰ ਅਗੰਜ ॥ ਹਰਿ ਨਰ ਪ੍ਰਭੰਜ ॥੧੬੧॥
ਅਨਗਨ ਪ੍ਰਨਾਮ ॥ ਮੁਨਿ ਮਨਿ ਸਲਾਮ ॥
ਹਰਿ ਨਰ ਅਖੰਡ ॥ ਬਰ ਨਰ ਅਮੰਡ ॥੧੬੨॥

ਹੇ ਅਕਾਲ ਪੁਰਖ! ਤੈਨੂੰ ਮੁਨੀ ਤੇ ਤੱਪੀ ਮਨ ਵਿਚ ਪ੍ਰਣਾਮ ਕਰਦੇ ਹਨ, ਤੂੰ ਸਦਾ ਬੇਅੰਤ ਗੁਣਾਂ ਦਾ ਸੁਆਮੀ (ਗੁਨਿ ਗਨ ਮੁਦਾਮ) ਹੈਂ, ਤੂੰ ਅਰਿ ਬਰ ਭਾਵ ਵੱਡੇ ਵੈਰੀਆਂ ਤੋਂ ਵੀ ਅਗੰਜ ਅਰਥਾਤ ਅਜਿੱਤ ਹੈਂ ਅਤੇ ਤੂੰ ਸਭਨਾਂ ਦਾ ਮਾਲਕ ਤੇ ਨਾਸ ਕਰਨ ਵਾਲਾ ਹੈਂ। ਤੈਨੂੰ ਅਨਗਨ ਪ੍ਰਨਾਮ ਭਾਵ ਅਣਗਿਣਤ ਜੀਵ ਪ੍ਰਨਾਮ ਕਰਦੇ ਹਨ, ਤੈਨੂੰ ਮੁਨੀ ਆਪਣੇ ਮਨ ਵਿੱਚ ਧਿਆਉਂਦੇ ਹਨ, ਤੂੰ ਹਰਿ ਨਰ (ਨਰਾਂ ਵਿੱਚ ਸਿੰਘ) ਅਖੰਡ ਭਾਵ ਕਾਇਨਾਤ ਦੇ ਸਾਰੇ ਨਰਾਂ ਵਿਚ ਸ਼ੇਰ ਹੈਂ ਅਤੇ ਤੂੰ ਬਰ ਨਰ (ਮਨੁੱਖਾਂ ਵਿਚ ਸ੍ਰੇਸ਼ਟ) ਅਮੰਡ (ਜਿਸ ਨੂੰ ਸਜਾਵਟ ਦੀ ਲੋੜ ਨਾ ਹੋਵੇ) ਭਾਵ ਮਨੁੱਖਾਂ ਤੋਂ ਸ੍ਰੇਸ਼ਟ ਹੈਂ ਅਤੇ ਤੈਨੂੰ ਕਿਸੇ ਸਜਾਵਟ ਦੀ ਲੋੜ ਨਹੀਂ।

ਅਨਭਵ ਅਨਾਸ ॥ ਮੁਨਿ ਮਨਿ ਪ੍ਰਕਾਸ ॥
ਗੁਨਿ ਗਨ ਪ੍ਰਨਾਮ ॥ ਜਲ ਥਲ ਮੁਦਾਮ ॥੧੬੩॥

**ਅਨਛਿੱਜ ਅੰਗ ॥ ਆਸਨ ਅਭੰਗ ॥**
**ਉਪਮਾ ਅਪਾਰ ॥ ਗਤਿ ਮਿਤਿ ਉਦਾਰ ॥੧੬੪॥**

ਹੇ ਅਕਾਲ ਪੁਰਖ! ਤੂੰ ਨਸ਼ਟ ਨਾ ਹੋਣ ਵਾਲੇ ਸੁਤਹ ਗਿਆਨ ਵਾਲਾ (ਅਨਭਵ ਅਨਾਸ) ਹੈਂ, ਤੂੰ ਮੁਨੀਆਂ ਜਾਂ ਤੱਪੀ ਲੋਕਾਂ ਦੇ ਮਨ ਦਾ ਪ੍ਰਕਾਸ਼ ਅਤੇ ਗਿਆਨ ਹੈਂ, ਤੈਨੂੰ ਸਰਬ-ਗੁਣ ਸੰਪੂਰਣ ਨੂੰ ਸਭ ਪ੍ਰਨਾਮ ਕਰਦੇ ਹਨ, ਤੇ ਤੂੰ ਜਲ ਅਤ ਧਰਤੀ ਉਤੇ ਹਰ ਥਾਂ ਮੁਦਾਮ ਭਾਵ ਸਦਾ ਮੌਜੂਦ ਹੈਂ। ਤੇਰਾ ਸਰੂਪ ਕਦੇ ਪੁਰਾਣਾ ਹੋਣ ਵਾਲਾ ਨਹੀਂ ਹੈ, ਤੇਰਾ ਆਸਣ ਵੀ ਅਭੰਗ ਭਾਵ ਅਡੋਲ ਹੈ, ਤੇਰੀ ਉਪਮਾ ਅਰਥਾਤ ਬਰਾਬਰੀ ਦੀ ਕੋਈ ਹੋਰ ਹਸਤੀ ਲਭਣੀ ਪਹੁੰਚ ਤੋਂ ਪਰੇ ਹੈ ਅਤੇ ਤੇਰੀ ਗਤਿ ਮਿਤਿ ਭਾਵ ਚਾਲ ਅਤੇ ਸੀਮਾ ਉਦਾਰ ਅਰਥਾਤ ਬਹੁਤ ਵੱਡੀ ਹੈ, ਜਿਸ ਦਾ ਅੰਦਾਜ਼ਾ ਲਾਉਣਾ ਅਸੰਭਵ ਹੈ।

**ਜਲ ਥਲ ਅਮੰਡ ॥ ਦਿਸ ਵਿਸ ਅਭੰਡ ॥**
**ਜਲ ਥਲ ਮਹੰਤ ॥ ਦਿਸ ਵਿਸ ਬਿਅੰਤ ॥੧੬੫॥**
**ਅਨਭਵ ਅਨਾਸ ॥ ਧ੍ਰਿਤ ਧਰ ਧੁਰਾਸ ॥**
**ਆਜਾਨ ਬਾਹੁ ॥ ਏਕੈ ਸਦਾਹੁ ॥੧੬੬॥**

ਹੇ ਅਕਾਲ ਪੁਰਖ ! ਤੂੰ ਜਲ ਤੇ ਥਲ ਵਿੱਚ ਸੁਭਾਇਮਾਨ ਹੈਂ, ਤੂੰ ਹਰ ਪਾਸੇ ਤੇ ਹਰ ਨੁਕਰੇ ਮੌਜੂਦ ਹੈਂ ਅਤੇ ਅਭੰਡ ਭਾਵ ਇਸਤ੍ਰੀ ਤੋਂ ਪੈਦਾ ਹੋਇਆ ਨਹੀਂ ਹੈਂ, ਤੂੰ ਜਲ ਤੇ ਥਲ ਵਿਚ ਸਭ ਤੋਂ ਵੱਡਾ ਹੈਂ ਅਤੇ ਤੂੰ ਹਰ ਪਾਸੇ ਅਤੇ ਹਰ ਥਾਂਈਂ ਮੌਜੂਦ ਹੈਂ ਤੇ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ। ਤੇਰਾ ਅਨੁਭਵ ਭਾਵ ਸੁਤਹ ਗਿਆਨ ਅਨਾਸ ਅਰਥਾਤ ਨਸ਼ਟ ਹੋਣ ਵਾਲਾ ਨਹੀਂ, ਤੂੰ ਧ੍ਰਿਤ (ਧਰਤੀ) ਧੁਰਾਸ (ਧੁਰੰਧਰ-ਸਰਦਾਰ) ਭਾਵ ਧਰਤੀ ਦਾ ਸਰਦਾਰ ਹੈਂ, ਤੂੰ ਆਜਾਨ ਬਾਹੁ ਭਾਵ ਜਗਤ ਰਚਨਾ ਦੇ ਸਭ ਵਸੀਲਿਆਂ ਨੂੰ ਆਪਣੇ ਵੱਸ ਵਿੱਚ ਰੱਖਣ ਵਾਲਾ ਹੈਂ ਅਤੇ ਤੂੰ ਸਦਾ ਇਕ ਆਪ ਹੀ ਹੈਂ।

**ਓਅੰਕਾਰ ਆਦਿ ॥ ਕਥਨੀ ਅਨਾਦਿ ॥**
**ਖਲ ਖੰਡ ਖਿਆਲ ॥ ਗੁਰਬਰ ਅਕਾਲ ॥੧੬੭॥**
**ਘਰ ਘਰਿ ਪ੍ਰਨਾਮ ॥ ਚਿਤ ਚਰਨ ਨਾਮ ॥**
**ਅਨਛਿੱਜ ਗਾਤ ॥ ਆਜਿਜ ਨ ਬਾਤ ॥੧੬੮॥**

ਹੇ ਅਕਾਲ ਪੁਰਖ! ਤੂੰ ਸ਼ੁਰੂ ਤੋਂ ਹਰ ਥਾਂ ਇਕ ਰਸ ਵਿਆਪਕ ਹੈਂ, ਜਗਤ ਦਾ ਮੂਲ ਹੈਂ ਤੇ ਬਿਆਨ ਕਰਨ ਦੇ ਯਤਨ ਕੀਤਿਆਂ ਵੀ ਤੇਰਾ ਆਦਿ ਅਰਥਾਤ ਮੁੱਢ ਨਹੀਂ ਲੱਭ ਸਕਦਾ, ਤੂੰ ਫੁਰਨੇ (ਖਿਆਲ) ਵਿੱਚ ਹੀ ਕਸ਼ਟਾਂ ਦਾ ਨਾਸ ਕਰਨ ਵਾਲਾ (ਖਲ ਖੰਡ) ਹੈਂ ਅਤੇ ਤੂੰ ਸਭ ਤੋਂ ਵੱਡਾ ਤੇ ਕਾਲ ਤੋਂ ਰਹਿਤ (ਗੁਰਬਰ ਅਕਾਲ) ਹੈਂ। ਤੈਨੂੰ ਘਰ ਘਰ ਸਭ ਪ੍ਰਨਾਮ ਕਰਦੇ ਹਨ, ਸਭਨਾਂ ਦੇ ਚਿਤ ਵਿਚ ਤੇਰੇ ਚਰਨਾਂ ਦਾ ਪਿਆਰ ਵੱਸਦਾ ਹੈ, ਤੇਰਾ ਸਰੀਰ ਅਨਛਿੱਜ ਭਾਵ ਕਦੇ ਨਾਸ਼ ਹੋਣ ਵਾਲਾ ਨਹੀਂ ਅਤੇ ਤੂੰ ਆਜਿਜ ਨ ਬਾਤ ਭਾਵ ਕਿਸੇ ਗਲੋਂ ਕਿਸੇ ਦਾ ਮੁਥਾਜ ਨਹੀਂ।

**ਅਨਝੰਝ ਗਾਤ ॥ ਅਨਰੰਜ ਬਾਤ ॥**
**ਅਨਟੁਟ ਭੰਡਾਰ ॥ ਅਨਠਟ ਅਪਾਰ ॥੧੬੯॥**

ਆਡੀਠ ਧਰਮ ॥ ਅਤਿ ਢੀਠ ਕਰਮ ॥
ਅਣਬ੍ਰਣ ਅਨੰਤ ॥ ਦਾਤਾ ਮਹੰਤ ॥੧੭੦॥

ਹੇ ਅਕਾਲ ਪੁਰਖ! ਤੂੰ ਅਨਝੰਝ ਗਾਤ ਭਾਵ ਝੰਝਟਾਂ ਤੇ ਬਖੇੜਿਆਂ ਤੋਂ ਉਤਾਂਹ ਹੈਂ, ਤੂੰ ਅਨਰੰਜ ਬਾਤ ਭਾਵ ਕਿਸੇ ਗੱਲ ਤੇ ਗੁੱਸੇ ਨਹੀਂ ਹੁੰਦਾ, ਤੂੰ ਅਨਟੁਟ (ਅਮੁਕ) ਭਾਵ ਅਮੁਕ ਭੰਡਾਰ ਦਾ ਮਾਲਕ ਹੈਂ ਅਤੇ ਤੈਨੂੰ ਮੂਰਤੀ ਵਾਂਗੂ ਸਥਾਪਿਤ ਨਹੀਂ ਕੀਤਾ ਜਾ ਸਕਦਾ ਤੇ ਤੂੰ ਬੇਅੰਤ (ਅਨਠਟ ਅਪਾਰ) ਹੈਂ। ਤੂੰ ਆਡੀਠ ਭਾਵ ਅਦ੍ਰਿਸ਼ਟ ਹੁੰਦਿਆਂ ਵੀ ਧਰਮ ਤੇ ਕਰਤਵ ਵਾਲਾ ਹੈਂ, ਤੇਰੇ ਕਰਮ ਅਤੇ ਕਾਰਜ ਬੜੇ ਸਾਹਸ ਭਰੇ ਹਨ, ਤੂੰ ਅਣਬ੍ਰਣ (ਜੋ ਜ਼ਖ਼ਮੀ ਨਾ ਕੀਤਾ ਜਾ ਸਕੇ) ਭਾਵ ਕਿਸੇ ਚੋਟ ਦੀ ਮਾਰ ਤੋਂ ਉਤਾਂਹ ਹੈਂ ਤੇ ਬੇਅੰਤ ਹੈ ਅਤੇ ਤੂੰ ਸਭ ਨੂੰ ਦਾਤਾਂ ਦੇਣ ਵਾਲਾ ਤੇ ਸਭ ਤੋਂ ਵੱਡਾ ਹੈਂ।

## ਹਰਿਬੋਲਮਨਾ ਛੰਦ ॥ ਤ੍ਵ ਪ੍ਰਸਾਦਿ ॥

ਕਰੁਣਾਲਯ ਹੈਂ ॥ ਅਰਿ ਘਾਲਯ ਹੈਂ ॥
ਖਲ ਖੰਡਨ ਹੈਂ ॥ ਮਹਿ ਮੰਡਨ ਹੈਂ ॥੧੭੧॥
ਜਗਤੇਸ੍ਵਰ ਹੈਂ ॥ ਪਰਮੇਸ੍ਵਰ ਹੈਂ ॥
ਕਲਿ ਕਾਰਣ ਹੈਂ ॥ ਸਰਬ ਉਬਾਰਣ ਹੈਂ ॥੧੭੨॥
ਧ੍ਰਿਤ ਕੇ ਧ੍ਰਣ ਹੈਂ ॥ ਜਗ ਕੇ ਕ੍ਰਣ ਹੈਂ ॥
ਮਨ ਮਾਨਿਯ ਹੈਂ ॥ ਜਗ ਜਾਨਿਯ ਹੈਂ ॥੧੭੩॥
ਸਰਬੰ ਭਰ ਹੈਂ ॥ ਸਰਬੰ ਕਰ ਹੈਂ ॥
ਸਰਬ ਪਾਸਿਯ ਹੈਂ ॥ ਸਰਬ ਨਾਸਿਯ ਹੈਂ ॥੧੭੪॥

ਹੇ ਅਕਾਲ ਪੁਰਖ! ਤੂੰ ਕਰੁਣਾ ਤੇ ਤਰਸ ਦਾ ਘਰ ਹੈਂ, ਅਰ ਘਾਲਯ ਭਾਵ ਵੈਰੀਆਂ ਨੂੰ ਨਾਸ ਕਰਨ ਵਾਲਾ ਹੈਂ, ਦੁਸ਼ਟਾਂ ਦਾ ਵਿਨਾਸ (ਖਲ ਖੰਡਨ) ਕਰਨ ਵਾਲਾ ਹੈਂ ਅਤੇ ਮਹਿ (ਪ੍ਰਿਥਵੀ) ਮੰਡਨ (ਸਵਾਜਟ ਸਜਾਉਣ ਵਾਲਾ) ਭਾਵ ਧਰਤੀ ਦਾ ਸ਼ਿੰਗਾਰ ਹੈਂ। ਤੂੰ ਜਗਤ ਦਾ ਮਾਲਕ ਹੈਂ, ਸਭ ਦਾ ਸ੍ਰੇਸ਼ਟ ਸੁਆਮੀ ਹੈਂ, ਤੂੰ ਕਲਿ ਕਾਰਣ ਭਾਵ ਕਲ-ਕਲੇਸ਼ ਦਾ ਮੂਲ ਹੈਂ ਤੇ ਸਭ ਨੂੰ ਬਚਾਉਣ ਵਾਲਾ ਹੈਂ। ਤੂੰ ਧ੍ਰਿਤ (ਧਰਤੀ) ਕੇ ਧ੍ਰਣ (ਆਸਰਾ) ਭਾਵ ਧਰਤੀ ਦਾ ਆਸਰਾ ਹੈਂ, ਤੂੰ ਜਗਤ ਨੂੰ ਬਣਾਉਣ ਵਾਲਾ ਹੈਂ, ਤੈਨੂੰ ਸਭ ਮਨ ਵਿੱਚ ਮੰਨਦੇ ਅਰਥਾਤ ਜਪਦੇ ਹਨ ਅਤੇ ਤੈਨੂੰ ਸਾਰਾ ਜਗਤ ਜਾਣਨ ਦਾ ਜਤਨ ਕਰਦਾ ਹੈ। ਤੂੰ ਸਭ ਨੂੰ ਪਾਲਣ ਵਾਲਾ ਹੈਂ, ਤੂੰ ਸਭ ਨੂੰ ਪੈਦਾ ਕਰਨ ਵਾਲਾ ਹੈਂ, ਤੂੰ ਸਭ ਪਾਸੇ ਹੈਂ ਅਤੇ ਤੂੰ ਸਰਬ ਨਾਸਿਯ ਭਾਵ ਸਭ ਦਾ ਨਾਸ ਕਰਨ ਵਾਲਾ ਹੈਂ।

ਕਰੁਣਾਕਰ ਹੈਂ ॥ ਬਿਸ੍ਵੰਭਰ ਹੈਂ ॥ ਸਰਬੇਸ੍ਵਰ ਹੈਂ ॥ ਜਗਤੇਸ੍ਵਰ ਹੈਂ ॥੧੭੫॥
ਬ੍ਰਹਮੰਡਸ ਹੈਂ॥ ਖਲ ਖੰਡਸ ਹੈਂ॥ ਪਰ ਤੇ ਪਰ ਹੈਂ॥ ਕਰੁਣਾਕਰ ਹੈਂ॥੧੭੬॥

ਹੇ ਅਕਾਲ ਪੁਰਖ! ਤੂੰ ਕਰੁਣਾਕਰ (ਕਰੁਣਾ+ਆਕਰ-ਖਾਣ) ਭਾਵ ਤਰਸ ਦੀ ਖਾਣ ਅਰਥਾਤ ਸੋਮਾ ਹੈਂ, ਤੂੰ ਬਿਸ੍ਵੰਭਰ (ਬਿਸ੍ਵ-ਜਗਤ, ਭਰ-ਭਰਨ) ਭਾਵ ਸਾਰੇ ਜਗਤ ਨੂੰ ਭਰਨ ਵਾਲਾ ਹੈਂ, ਤੂੰ ਸਭ ਦਾ ਈਸ਼ਵਰ ਭਾਵ ਮਾਲਕ ਹੈਂ ਅਤੇ ਤੂੰ ਜਗਤੇਸ੍ਵਰ ਭਾਵ ਸਾਰੇ ਜਗਤ ਦਾ ਸੁਆਮੀ ਹੈਂ। ਤੂੰ ਬ੍ਰਹਮੰਡਸ ਭਾਵ ਸਾਰੇ ਬ੍ਰਹਮੰਡ ਦਾ ਮਾਲਕ ਹੈਂ, ਤੂੰ ਖਲ

(ਦੁਸ਼ਟ) ਖੰਡਸ (ਟੋਟੇ ਜਾਂ ਟੁਕੜੇ ਕਰਨ ਵਾਲਾ) ਭਾਵ ਦੁਸ਼ਟਾਂ ਦੇ ਟੁਕੜੇ ਕਰਨ ਵਾਲਾ ਹੈਂ, ਤੂੰ ਪਰ (ਵੱਡਾ) ਤੇ ਪਰ (ਵੱਡਾ) ਭਾਵ ਵੱਡਿਆਂ ਤੋਂ ਵੱਡਾ ਹੈਂ ਅਤੇ ਤੂੰ ਤਰਸ ਦਾ ਸੋਮਾ ਹੈਂ।

**ਅਜਪਾ ਜਪ ਹੈਂ ॥ ਅਥਪਾ ਥਪ ਹੈਂ ॥**
**ਅਕ੍ਰਿਤਾ ਕ੍ਰਿਤ ਹੈਂ ॥ ਅਮ੍ਰਿਤਾ ਮ੍ਰਿਤ ਹੈਂ ॥੧੭੭॥**
**ਅੰਮ੍ਰਿਤਾ ਮ੍ਰਿਤ ਹੈਂ ॥ ਕਰਣਾ ਕ੍ਰਿਤ ਹੈਂ ॥**
**ਅਕ੍ਰਿਤਾ ਕ੍ਰਿਤ ਹੈਂ ॥ ਧਰਣੀ ਧ੍ਰਿਤ ਹੈਂ ॥੧੭੮॥**

ਹੇ ਅਕਾਲ ਪੁਰਖ ! ਤੂੰ ਅਜਪਾ ਜਪ ਭਾਵ ਮੰਤਰਾਂ ਤੇ ਜਾਪਾਂ ਦੀ ਪਹੁੰਚ ਤੋਂ ਪਰੇ ਹੈਂ, ਤੂੰ ਅਥਪਾ ਥਪ ਭਾਵ ਦੇਵ-ਮੂਰਤੀਆਂ ਵਾਂਗੂ ਸਥਾਪਨਾ ਤੋਂ ਪਰੇ ਹੈਂ, ਤੂੰ ਅਕ੍ਰਿਤਾ ਕ੍ਰਿਤ ਭਾਵ ਮੂਰਤੀ ਜਾਂ ਚਿੱਤਰ ਦੇ ਆਕਾਰ ਵਿਚ ਆਉਣ ਤੋਂ ਪਰੇ ਹੈਂ ਅਤੇ ਤੂੰ ਅਮ੍ਰਿਤਾ ਮ੍ਰਿਤ ਭਾਵ ਕਦੇ ਨਾ ਮਰਨ ਵਾਲਾ ਹੈਂ ਅਰਥਾਤ ਸਦਾ ਅਮਰ ਹੈਂ। ਤੂੰ ਸਦਾ ਅਮ੍ਰਿਤ ਭਾਵ ਮਰਨ ਤੋਂ ਪਰੇ ਹੈਂ, ਤੂੰ ਤਰਸ ਤੇ ਕਿਰਪਾ ਦਾ ਸਰੂਪ ਹੈਂ, ਤੂੰ ਅਕ੍ਰਿਤਾ ਕ੍ਰਿਤ ਭਾਵ ਕਿਸੇ ਮੂਰਤੀ ਤੇ ਚਿੱਤਰ ਵਿੱਚ ਸਿਰਜਿਆ ਨਹੀਂ ਜਾ ਸਕਦਾ ਅਤੇ ਤੂੰ ਧਰਤੀ ਦਾ ਆਸਰਾ ਹੈਂ।

**ਅਮ੍ਰਿਤੇਸ੍ਵਰ ਹੈਂ ॥ ਪਰਮੇਸ੍ਵਰ ਹੈਂ ॥**
**ਅਕ੍ਰਿਤਾ ਕ੍ਰਿਤ ਹੈਂ ॥ ਅਮ੍ਰਿਤਾ ਮ੍ਰਿਤ ਹੈਂ ॥੧੭੯॥**
**ਅਜਬਾ ਕ੍ਰਿਤ ਹੈਂ ॥ ਅਮ੍ਰਿਤਾ ਮ੍ਰਿਤ ਹੈਂ ॥**
**ਨਰ ਨਾਇਕ ਹੈਂ ॥ ਖਲ ਘਾਇਕ ਹੈਂ ॥੧੮੦॥**

ਹੇ ਅਕਾਲ ਪੁਰਖ !ਤੂੰ ਅਮਿੱਤ ਸ਼ਕਤੀ ਦਾ ਸੁਆਮੀ ਹੈਂ,ਤੂੰ ਸਭ ਦਾ ਮਾਲਕ ਹੈਂ,ਤੇਰੀ ਕੋਈ ਮੂਰਤੀ ਨਹੀਂ ਘੜੀ ਜਾ ਸਕਦੀ ਅਤੇ ਤੂੰ ਮੌਤ ਤੋਂ ਪਰੇ ਸਦਾ ਅਮਰ ਹੈਂ। ਤੂੰ ਅਚਰਜ ਸਰੂਪ ਹੈਂ, ਸਦਾ ਅਮਰ ਹੈਂ, ਮਨੁੱਖਾਂ ਦਾ ਨਾਇਕ ਹੈਂ ਅਤੇ ਦੁਸ਼ਟਾਂ ਦਾ ਨਾਸ ਕਰਨ ਵਾਲਾ ਹੈਂ।

**ਬਿਸ੍ੰਭਰ ਹੈਂ ॥ ਕਰੁਣਾਲਯ ਹੈਂ ॥**
**ਨ੍ਰਿਪ ਨਾਇਕ ਹੈਂ ॥ ਸਰਬ ਪਾਇਕ ਹੈਂ ॥੧੮੧॥**
**ਭਵ ਭੰਜਨ ਹੈਂ ॥ ਅਰਿ ਗੰਜਨ ਹੈਂ ॥**
**ਰਿਪੁ ਤਾਪਨ ਹੈਂ ॥ ਜਪੁ ਜਾਪਨ ਹੈਂ ॥੧੮੨॥**

ਹੇ ਅਕਾਲ ਪੁਰਖ ! ਤੂੰ ਸਾਰੇ ਵਿਸ਼ਵ ਦਾ ਮਾਲਕ ਹੈਂ ਅਤੇ ਪਾਲਣ ਵਾਲਾ ਹੈਂ, ਤੂੰ ਤਰਸ ਦਾ ਘਰ ਹੈਂ, ਤੂੰ ਨ੍ਰਿਪ ਨਾਇਕ ਭਾਵ ਰਾਜਿਆਂ ਦਾ ਮਾਲਕ ਹੈਂ ਅਤੇ ਤੂੰ ਸਰਬ ਪਾਇਕ ਭਾਵ ਸਭਨਾਂ ਦੀ ਰੱਖਿਆ ਕਰਨ ਵਾਲਾ ਹੈਂ। ਤੂੰ ਭਵ (ਜਨਮ) ਭੰਜਨ (ਨਾਸ) ਭਾਵ ਜਨਮ-ਮਰਨ ਦੇ ਗੇੜ ਨੂੰ ਖ਼ਤਮ ਕਰਨ ਵਾਲਾ ਹੈਂ, ਤੂੰ ਅਰਿ (ਵੈਰੀ) ਗੰਜਨ (ਜਿੱਤਣਾ) ਭਾਵ ਵੈਰੀਆਂ ਨੂੰ ਜਿਤੱਣ ਵਾਲਾ ਹੈਂ, ਤੂੰ ਰਿਪੁ (ਵੈਰੀ) ਤਾਪਨ (ਤਪਾਣ ਵਾਲਾ) ਭਾਵ ਵੈਰੀਆਂ ਨੂੰ ਤਪਾਉਣ ਵਾਲਾ ਹੈਂ ਅਤੇ ਤੂੰ ਆਪਣਾ ਜਾਪ ਜਪਾਉਣ ਵਾਲਾ ਹੈਂ।

**ਅਕਲੰ ਕ੍ਰਿਤ ਹੈਂ ॥ ਸਰਬਾ ਕ੍ਰਿਤ ਹੈਂ ॥**
**ਕਰਤਾ ਕਰ ਹੈਂ ॥ ਹਰਤਾ ਹਰਿ ਹੈਂ ॥੧੮੩॥**
**ਪਰਮਾਤਮ ਹੈਂ ॥ ਸਰਬ ਆਤਮ ਹੈਂ ॥**
**ਆਤਮ ਬਸ ਹੈਂ ॥ ਜਸ ਕੇ ਜਸ ਹੈਂ ॥੧੮੪॥**

ਤੂੰ ਅਕਲੰ (ਦਾਗ-ਰਹਿਤ) ਕ੍ਰਿਤ (ਸਰੂਪ) ਭਾਵ ਕਲੰਕ ਰਹਿਤ ਸਰੂਪ ਵਾਲਾ ਹੈਂ, ਤੂੰ ਸਭ ਦਾ ਕਰਤਾ ਹੈਂ, ਤੂੰ ਕਰਤਾ ਕਰ ਭਾਵ ਕਰਤਿਆਂ ਦਾ ਕਰਤਾ ਹੈਂ ਅਤੇ ਤੂੰ ਹਰਤਾ ਹਰਿ ਭਾਵ ਮਾਰਨ ਵਾਲਿਆਂ ਨੂੰ ਵੀ ਮਾਰਨ ਵਾਲਾ ਹੈਂ। ਤੂੰ ਪਰਮਾਤਮ (ਪਰਮ+ਆਤਮ) ਭਾਵ ਸਭ ਤੋਂ ਉੱਚ ਆਤਮਾ ਹੈਂ, ਤੂੰ ਸਭ ਦੀ ਆਤਮਾ ਹੈਂ, ਤੂੰ ਆਪਣੇ ਆਪ ਦੇ ਹੀ ਵੱਸ ਵਿਚ ਹੈਂ ਅਤੇ ਤੂੰ ਜਸ ਕੇ ਜਸ (ਜਿਹੋ ਜਿਹਾ -ਜੈਸਾ) ਭਾਵ ਆਪਣੇ ਜਿਹਾ ਆਪ ਹੈ ਅਤੇ ਜਿਉਂ ਦਾ ਤਿਉਂ ਹੈਂ।

**ਭੁਜੰਗ ਪ੍ਰਯਾਤ ਛੰਦ ॥**

**ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥**
**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥**
**ਨਮੋ ਅੰਧਕਾਰੇ ਨਮੋ ਤੇਜ ਤੇਜੇ ॥**
**ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ ॥੧੮੫॥**

ਨਮਸਕਾਰ ਹੈ! ਅਕਾਲ ਪੁਰਖ ਨੂੰ, ਜੋ ਸੂਰਜਾਂ ਨੂੰ ਤੇਜਮਈ ਪ੍ਰਕਾਸ਼ ਦੇਣ ਵਾਲਾ ਤੇ ਚੰਦ੍ਰਮਿਆਂ ਨੂੰ ਸੀਤਲ ਚਾਨਣੀ ਦੇਣ ਵਾਲਾ ਹੈ, ਜੋ ਰਾਜਿਆਂ ਦਾ ਵੱਡਾ ਰਾਜਾ ਤੇ ਦੇਵਤਿਆਂ ਦੇ ਰਾਜੇ ਇੰਦ੍ਰ ਦਾ ਵੀ ਰਾਜਾ ਹੈ, ਜੋ ਅੰਧਕਾਰ ਸਰੂਪ ਵੀ ਹੈ ਤੇ ਪ੍ਰਕਾਸ਼ ਰੂਪ ਵੀ ਹੈ, ਜੋ ਬ੍ਰਿੰਦ ਬ੍ਰਿੰਦੇ ਭਾਵ ਜੀਵਾਂ ਦੇ ਸਮੂਹਾਂ ਦਾ ਸਮੂਹ ਰੂਪ ਵੀ ਹੈ ਤੇ ਜਗਤ ਦਾ ਅਦ੍ਰਿਸ਼ਟ ਸੂਖਮ ਬੀਜ ਰੂਪ ਵੀ ਹੈ।

**ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥**
**ਨਮੋ ਪਰਮ ਤੱਤੰ ਅਤੱਤੰ ਸਰੂਪੇ ॥**
**ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥**
**ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥੧੮੬॥**

ਨਮਸਕਾਰ ਹੈ! ਅਕਾਲ ਪੁਰਖ ਨੂੰ, ਜੋ ਜਗਤ ਰਚਨਾ ਦੇ ਤਿੰਨੋ ਗੁਣਾਂ ਰਜੋ, ਤਮੋ ਤੇ ਸਤੋ ਦਾ ਸਰੂਪ ਹੈ ਤੇ ਨਾਲ ਹੀ ਪਰਮ ਆਤਮਾ ਹੁੰਦਿਆਂ ਇਨ੍ਹਾਂ ਤਿੰਨਾਂ ਗੁਣਾਂ ਤੋਂ ਉਤੇ ਵੀ ਹੈ, ਜੋ ਜੋਗਾਂ ਦਾ ਮਹਾਂ-ਜੋਗ ਤੇ ਗਿਆਨਾਂ ਦਾ ਸਭ ਤੋਂ ਉੱਚਾ ਗਿਆਨ ਰੂਪ ਹੈ, ਜੋ ਮੰਤ੍ਰਾਂ ਦਾ ਵੱਡਾ ਮੰਤਰ ਹੈ ਤੇ ਧਿਆਨਾਂ ਦਾ ਮਹਾਂ ਧਿਆਨ ਭਾਵ ਸਭ ਤੋਂ ਉੱਚੀ ਸਮਾਧੀ ਦਾ ਸਰੂਪ ਹੈ।

**ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ ॥**
**ਨਮੋ ਭੋਜ ਭੋਜੇ ਨਮੋ ਪਾਨ ਪਾਨੇ ॥**
**ਨਮੋ ਕਲਹ ਕਰਤਾ ਨਮੋ ਸਾਂਤ ਰੂਪੇ ॥**
**ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥੧੮੭॥**

ਨਮਸਕਾਰ ਹੈ! ਅਕਾਲ ਪੁਰਖ ਨੂੰ, ਜੋ ਜੁੱਧਾਂ ਨੂੰ ਜਿਤਣ ਵਾਲਾ ਤੇ ਸਭ ਤੋਂ ਸ੍ਰੇਸ਼ਠ ਗਿਆਨ ਵਾਲਾ ਹੈ, ਸਭ ਜੀਵਾਂ ਦੀ ਖੁਰਾਕ ਸਦਾ ਜਿਸਦੇ ਹੱਥ ਹੈ (ਭੋਜ - ਭੋਜਯ = ਖੁਰਾਕ, ਪਾਨ=ਪਾਣਿ, ਹੱਥ) ਅਤੇ ਜੋ ਸਭ ਲਈ ਖਾਣ ਅਤੇ ਪੀਣ ਦੇ ਆਹਾਰ ਦਾ ਪ੍ਰਦਾਤਾ ਹੈ, ਜੋ ਕਲਹ-ਕਲੇਸ਼ ਦਾ ਕਾਰਨ ਵੀ ਹੈ ਤੇ ਸ਼ਾਂਤੀ ਦਾ ਪੁੰਜ ਸਰੂਪ ਵੀ ਹੈ ਅਤੇ ਜੋ ਦੇਵਤਿਆਂ ਦੇ ਰਾਜੇ ਇੰਦ੍ਰ ਦਾ ਵੀ ਰਾਜਾ ਹੈ ਤੇ ਜਿਸਦੇ ਤੇਜ-ਪ੍ਰਤਾਪ ਦਾ ਮੁੱਢ ਲਭਿਆ ਤੇ ਲਖਿਆ ਨਹੀਂ

ਜਾ ਸਕਦਾ।

**ਕਲੰਕਾਰ ਰੂਪੇ ਅਲੰਕਾਰ ਅਲੰਕੇ ॥**
**ਨਮੋ ਆਸ ਆਸੇ ਨਮੋ ਬਾਂਕ ਬੰਕੇ ॥**
**ਅਭੰਗੀ ਸਰੂਪੇ ਅਨੰਗੀ ਅਨਾਮੇ ॥**
**ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ ॥੧੮੮॥**

ਹੇ ਅਕਾਲ ਪੁਰਖ! ਤੂੰ ਦੋਸ਼ਾਂ ਤੇ ਐਬਾਂ ਤੋਂ ਮੁਕਤ ਹੈਂ, ਤੂੰ ਸ਼ਿੰਗਾਰਾਂ (ਅਲੰਕਾਰ) ਦਾ ਸ਼ਿੰਗਾਰ (ਅਲੰਕੇ) ਹੈਂ, ਤੂੰ ਆਸਰਿਆਂ ਦਾ ਵੀ ਆਸਰਾ ਹੈਂ ਤੇ ਬਾਂਕਿਆਂ ਤੋਂ ਵੀ ਸੁਹਣਾ ਹੈਂ, ਤੂੰ ਨਾਸ-ਰਹਿਤ (ਅਭੰਗੀ), ਅੰਗ-ਰਹਿਤ (ਅਨੰਗੀ) ਤੇ ਨਾਮ ਰਹਿਤ ਹੈਂ ਅਤੇ ਤੂੰ ਤਿੰਨਾਂ ਭਵਨਾਂ (ਆਕਾਸ, ਪਾਤਾਲ ਤੇ ਮਾਤ ਲੋਕ) ਨੂੰ ਨਾਸ ਕਰਨ ਵਾਲਾ ਹੈਂ ਅਤੇ ਤਿੰਨਾ ਕਾਲਾਂ (ਤ੍ਰਿਕਾਲੇ) ਭਾਵ ਭੂਤ, ਵਰਤਮਾਨ ਤੇ ਭਵਿੱਖ ਵਿੱਚ ਕਾਇਮ ਰਹਿਣ ਵਾਲਾ ਹੈਂ, ਤੇਰਾ ਕੋਈ ਅੰਗ ਅਰਥਾਤ ਸਰੀਰ ਨਹੀਂ ਹੈ ਤੇ ਤੈਨੂੰ ਕੋਈ ਕਾਮਨਾ ਪੋਹ ਨਹੀਂ ਸਕਦੀ।

**ਏਕ ਅਛਰੀ ਛੰਦ ॥**

**ਅਜੈ ॥ ਅਲੈ ॥ ਅਭੈ ॥ ਅਬੈ ॥੧੮੯॥**
**ਅਭੂ ॥ ਅਜੂ ॥ ਅਨਾਸ ॥ ਅਕਾਸ ॥੧੯੦॥**
**ਅਗੰਜ ॥ ਅਭੰਜ ॥ ਅਲੱਖ ॥ ਅਭੱਖ ॥੧੯੧॥**
**ਅਕਾਲ ॥ ਦਿਆਲ ॥ ਅਲੇਖ ॥ ਅਭੇਖ ॥੧੯੨॥**

ਹੇ ਅਕਾਲ ਪੁਰਖ! ਤੂੰ ਅਜਿੱਤ, ਅਬਿਨਾਸੀ (ਅਲੈ),ਨਿਰਭੈ ਤੇ ਮੌਤ-ਰਹਿਤ (ਅਬੈ) ਹੈਂ। ਤੂੰ ਅਜਨਮਾ (ਅਭੂ), ਅਜੋਨੀ (ਅਜੂ), ਨਾਸ ਹੋਣ ਤੋਂ ਰਹਿਤ ਅਤੇ ਅਕਾਸ ਵਾਂਗੂ ਹਰ ਥਾਂ ਮੌਜੂਦ ਹੈਂ। ਤੂੰ ਨਾ ਕਦੇ ਜਿੱਤਿਆ ਜਾਣ ਵਾਲਾ, ਨਾ ਕਦੇ ਟੁੱਟਣ ਵਾਲਾ, ਨਾ ਕਦੇ ਜਾਣਿਆਂ ਜਾਂ ਬੁਝਿਆ ਜਾ ਸਕਣ ਵਾਲਾ ਹੈਂ ਅਤੇ ਤੂੰ ਖਾਣ-ਪੀਣ ਦੀਆਂ ਲੋੜਾਂ ਤੋਂ ਸਦਾ ਮੁਕਤ (ਅਭੱਖ) ਹੈਂ। ਤੂੰ ਕਾਲ-ਰਹਿਤ, ਦਿਆਲ-ਸਰੂਪ, ਲਿਖਤ ਜਾਂ ਚਿੱਤਰ ਵਿਚ ਸੀਮਿਤ ਹੋਣ ਤੋਂ ਰਹਿਤ ਅਤੇ ਭੇਖ ਜਾਂ ਪਹਿਰਾਵੇ ਤੋਂ ਰਹਿਤ ਹੈਂ।

**ਅਨਾਮ ॥ ਅਕਾਮ ॥ ਅਗਾਹ ॥ ਅਢਾਹ ॥੧੯੩॥**
**ਅਨਾਥੇ ॥ ਪ੍ਰਮਾਥੇ ॥ ਅਜੋਨੀ ॥ ਅਮੋਨੀ ॥੧੯੪॥**
**ਨ ਰਾਗੇ ॥ ਨ ਰੰਗੇ ॥ ਨ ਰੂਪੇ ॥ ਨ ਰੇਖੇ ॥੧੯੫॥**
**ਅਕਰਮੰ ॥ ਅਭਰਮੰ ॥ ਅਗੰਜੇ ॥ ਅਲੇਖੇ ॥੧੯੬॥**

ਹੇ ਅਕਾਲ ਪੁਰਖ! ਤੇਰਾ ਕੋਈ ਇਕ ਨਾਮ ਨਹੀਂ, ਤੈਨੂੰ ਕੋਈ ਕਾਮਨਾ ਨਹੀਂ, ਤੇਰਾ ਕੋਈ ਥਾਹ ਨਹੀਂ ਪਾ ਸਕਦਾ ਅਤੇ ਤੈਨੂੰ ਕੋਈ ਢਾਹ ਜਾਂ ਡੇਗ ਨਹੀਂ ਸਕਦਾ। ਤੇਰਾ ਕੋਈ ਮਾਲਕ ਨਹੀਂ, ਤੂੰ ਪ੍ਰਮਾਥੇ ਭਾਵ ਸਭ ਦਾ ਨਾਸ ਕਰਨ ਵਾਲਾ ਹੈਂ, ਤੂੰ ਜਨਮ ਤੇ ਜੂਨਾਂ ਵਿੱਚ ਨਹੀਂ ਆਉਂਦਾ ਅਤੇ ਤੂੰ ਅਮੋਨੀ ਭਾਵ ਸੁੰਨ-ਮੁੰਨ ਹੈਂ। ਤੈਨੂੰ ਨਾ ਮੋਹ ਬਿਆਪਦਾ ਹੈ, ਨਾ ਤੇਰਾ ਕੋਈ ਰੰਗ ਹੈ, ਨਾ ਕੋਈ ਤੇਰਾ ਰੂਪ ਹੈ ਅਤੇ ਨਾ ਤੇਰਾ ਕੋਈ ਚਿੰਨ੍ਹ ਹੈ। ਤੂੰ ਕਰਮ ਕਰਨ ਤੋਂ ਉਤਾਂਹ ਹੈਂ ਤੂੰ ਅਭਰਮੰ ਭਾਵ ਭਰਮ-ਭੁਲੇਖਿਆਂ ਤੋਂ ਪਰੇ ਹੈਂ, ਤੈਨੂੰ ਕੋਈ ਜਿੱਤ (ਅਗੰਜੇ) ਨਹੀਂ ਸਕਦਾ ਅਤੇ ਤੇਰਾ ਕੋਈ ਚਿੱਤਰ ਬਣਾਇਆ ਨਹੀਂ ਜਾ ਸਕਦਾ।

## ਭੁਜੰਗ ਪ੍ਰਯਾਤ ਛੰਦ ॥

**ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ ॥**
**ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥**
**ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥**
**ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੭॥**

ਉਸ ਬੰਦਨਾ-ਜੋਗ ਅਕਾਲ ਪੁਰਖ ਨੂੰ ਮੇਰੀ ਨਮਸਕਾਰ ਹੈ, ਜੋ ਸਭ ਦਾ ਨਾਸ ਕਰਨ ਵਾਲਾ (ਪ੍ਰਣਾਸੇ) ਹੈ, ਜੋ ਅਜਿੱਤ (ਅਗੰਜੁਲ) ਹੈ, ਨਾਮ ਤੋਂ ਰਹਿਤ ਹੈ ਤੇ ਸਭ ਵਿੱਚ ਵੱਸਦਾ ਹੈ, ਜੋ ਕਾਮਨਾਵਾਂ ਤੋਂ ਰਹਿਤ ਹੈ, ਜਗਤ ਦੇ ਸਾਰੇ ਜੀਵ ਜਿਸ ਦਾ ਸਰੂਪ ਹਨ, ਜੋ ਕੁਕਰਮਾਂ ਤੇ ਬਦੀਆਂ ਦਾ ਨਾਸ ਕਰਨ ਵਾਲਾ ਹੈ ਅਤੇ ਸਭ ਫ਼ਰਜ਼ਾਂ (ਸੁਧਰਮ) ਨੂੰ ਚੰਗੀ ਤਰ੍ਹਾਂ ਨਿਭਾਉਣ ਵਾਲਾ ਹੈ।

**ਸਦਾ ਸੱਚਿਦਾਨੰਦ ਸੱਤ੍ਰੰ ਪ੍ਰਣਾਸੀ ॥**
**ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥**
**ਅਜਾਇਬ ਬਿਭੂਤੇ ਗਜਾਇਬ ਗਨੀਮੇ ॥**
**ਹਰੀਅੰ ਕਰੀਅੰ ਕਰੀਮੁਲ ਰਹੀਮੇ ॥੧੯੮॥**

ਹੇ ਅਕਾਲ ਪੁਰਖ! ਤੂੰ ਸਦਾ ਸਤ-ਚਿਤ-ਅਨੰਦ ਭਾਵ ਸੱਚਮੁੱਚ ਹੋਂਦ ਵਾਲਾ, ਗਿਆਨ-ਰੂਪ ਤੇ ਖਿੜਾਉ ਭਾਵ ਖ਼ੁਸ਼ੀ ਭਰਪੂਰ ਹਸਤੀ ਹੈਂ, ਤੂੰ ਵੈਰੀਆਂ ਨੂੰ ਨਸ਼ਟ ਕਰਨ ਵਾਲਾ, ਸਭ ਉਤੇ ਬਖ਼ਸ਼ਿਸਾਂ ਕਰਨ ਵਾਲਾ, ਸਭ ਨੂੰ ਪੈਦਾ ਕਰਨ ਵਾਲਾ (ਕੁਨਿੰਦਾ) ਤੇ ਸਭ ਜੀਵਾਂ ਵਿਚ ਵੱਸਦਾ ਹੈਂ। ਤੂੰ ਅਸਚਰਜ ਪ੍ਰਤਾਪ ਦਾ ਮਾਲਕ ਹੈਂ ਤੇ ਹੰਕਾਰੇ ਵੈਰੀਆਂ ਉਤੇ ਗਜ਼ਬ ਦੇ ਕਹਿਰ ਢਾਹੁਣ ਵਾਲਾ ਹੈਂ ਅਤੇ ਤੂੰ ਆਪ ਹੀ ਨਾਸ ਕਰਨ ਵਾਲਾ ਹੈਂ, ਆਪ ਹੀ ਪੈਦਾ ਕਰਨ ਵਾਲਾ ਹੈਂ, ਤੂੰ ਆਪ ਹੀ ਬਖ਼ਸ਼ਿਸ਼ਾਂ ਕਰਨ ਵਾਲਾ ਹੈਂ ਅਤੇ ਤੂੰ ਆਪ ਹੀ ਰਹਿਮ ਕਰਨ ਵਾਲਾ ਹੈਂ।

**ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥**
**ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥**
**ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯॥**

ਹੇ ਅਕਾਲ ਪੁਰਖ! ਤੂੰ ਚਾਰੇ ਪਾਸੇ ਭਾਵ ਜਗਤ ਦੇ ਸਭ ਪਾਸੇ ਵਿਚਰਨ ਵਾਲਾ ਹੈਂ ਤੇ ਚਾਰੇ ਪਾਸੇ ਸਭ ਥਾਂ ਤੇਰਾ ਹੁਕਮ ਹੀ ਵਜ ਰਿਹਾ ਹੈ, ਤੂੰ ਆਪਣੇ ਆਪ ਤੋਂ ਹੀ ਸੁਭਾਇਮਾਨ ਹੋਣ ਵਾਲਾ, ਸੁੰਦਰ ਸਰੂਪ (ਸੁਭੰ) ਤੇ ਸਭ ਨਾਲ ਮਿਲਿਆ (ਜੁਗਤੇ-ਸੰਜੁਕਤ) ਹੋਇਆ ਹੈਂ, ਤੂੰ ਜਨਮ-ਮਰਨ (ਦੁਕਾਲ - ਦੋ ਸਮੇਂ, ਦੋ ਕਾਲ, ਜਨਮ ਤੇ ਮਰਨ) ਦੇ ਦੁਖ ਨੂੰ ਨਾਸ ਕਰਨ ਵਾਲਾ ਹੈਂ, ਦਇਆ ਦਾ ਰੂਪ ਹੈਂ, ਸਦਾ ਸਭ ਦੇ ਅੰਗ-ਸੰਗ ਰਹਿਣ ਵਾਲਾ ਹੈਂ ਅਤੇ ਤੇਰਾ ਪ੍ਰਤਾਪ ਕਦੇ ਨਾਸ ਹੋਣ ਵਾਲਾ ਨਹੀਂ ਹੈ।

## (ਅ) 'ਜਾਪੁ' ਸਾਹਿਬ : (ਵਿਚਾਰ ਦਰਸ਼ਨ)

**੧) 'ਜਾਪੁ' ਸਾਹਿਬ ਦਾ ਮਹੱਤਵ :** 'ਜਾਪੁ' ਸਾਹਿਬ ਦਾ ਸਿੱਖੀ ਵਿਚ ਵਿਸ਼ੇਸ਼ ਮਹਤੱਵ ਹੈ। 'ਜਪੁ' ਸਾਹਿਬ ਤੇ 'ਜਾਪੁ' ਸਾਹਿਬ ਸਿੱਖਾਂ ਵਾਸਤੇ ਅੰਮ੍ਰਿਤ ਵੇਲੇ ਦੇ ਨਿਤਨੇਮ ਦੀਆਂ ਬਾਣੀਆਂ ਹਨ ਅਤੇ ਅੰਮ੍ਰਿਤ ਤਿਆਰ ਕਰਨ ਸਮੇਂ ਜਿਨ੍ਹਾਂ ਪੰਜ ਬਾਣੀਆਂ: ਜਪੁਜੀ ਸਾਹਿਬ, ਜਾਪੁ ਸਾਹਿਬ, ਸਵੱਯੇ, ਚੌਪਈ ਤੇ ਅਨੰਦ ਦਾ ਪਾਠ ਕੀਤਾ ਜਾਂਦਾ ਹੈ, ਉਸ ਵਿੱਚ ਇਹ ਬਾਣੀ ਵੀ ਸ਼ਾਮਿਲ ਹੈ। ਅੰਮ੍ਰਿਤ ਦੀਆਂ ਪੰਜ ਬਾਣੀਆਂ ਵਿੱਚ 'ਜਾਪੁ' ਸਾਹਿਬ ਦੇ ਸ਼ਾਮਿਲ ਹੋਣ ਤੋਂ ਸਾਫ਼ ਸਪਸ਼ਟ ਹੈ ਕਿ ਖਾਲਸੇ ਵਾਸਤੇ ਅੰਮ੍ਰਿਤ ਸੰਚਾਰ ਦੀ ਇਤਿਹਾਸਕ ਘਟਨਾ ੧੬੯੯ ਈ. (੧੭੬੫ ਬਿ.) ਤੋਂ ਕਾਫ਼ੀ ਪਹਿਲਾਂ ਇਸ ਬਾਣੀ ਦੀ ਰਚਨਾ ਜ਼ਰੂਰ ਹੋ ਚੁੱਕੀ ਹੋਵੇਗੀ ਅਤੇ ਉਸ ਸਮੇਂ ਤਕ ਸਿੱਖਾਂ ਵਿੱਚ ਇਸ ਦਾ ਪਾਠ ਕਾਫ਼ੀ ਪ੍ਰਚਲਿਤ ਹੋਣਾ ਸੁਭਾਵਕ ਹੈ। ਇਹ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਸ੍ਵੀਕਾਰੀ ਗਈ ਹੈ।

**੨) 'ਜਾਪੁ' ਸਾਹਿਬ ਦੀ ਜੁਗਤਿ :** 'ਜਾਪੁ' ਸਾਹਿਬ ਦਾ ਨਾਮ ਇਸ ਗੱਲ ਦਾ ਸੂਚਕ ਹੈ ਕਿ ਇਹ ਬਾਣੀ ਅਕਾਲ ਪੁਰਖ ਦਾ ਜਾਪ ਕਰਨ ਲਈ ਹੈ। ਜਾਪੁ ਤੋਂ ਭਾਵ ਵੀ ਜ਼ਿਕਰ ਜਾਂ ਯਾਦ ਕਰਨਾ ਹੈ। ਓਪਰੀ ਨਜ਼ਰ ਨਾਲ ਵੇਖਿਆਂ ਤਾਂ ਇਵੇਂ ਪ੍ਰਤੀਤ ਹੁੰਦਾ ਹੈ ਕਿ ਇਸ ਰਚਨਾ ਵਿਚ ਅਕਾਲ ਪੁਰਖ ਦੇ ਕੇਵਲ ਅੱਡ ਅੱਡ ਗੁਣਾਂ ਦਾ ਹੀ ਮੁੜ ਮੁੜ ਜ਼ਿਕਰ ਕੀਤਾ ਗਿਆ ਹੈ ਤੇ ਇਸ ਰਚਨਾ ਵਿਚ ਖਿਆਲਾਂ ਦੀ ਕੋਈ ਇਕ-ਸਾਰ ਮਿਲਵੀਂ ਲੜੀ ਨਹੀਂ ਹੈ, ਪਰ ਜੇ ਡੂੰਘਾਈ ਨਾਲ ਵੇਖੀਏ ਤਾਂ ਇਸ ਰਚਨਾ ਵਿੱਚ ਅਕਾਲ ਪੁਰਖ ਦੇ ਨਾਵਾਂ, ਗੁਣਾਂ ਜਾਂ ਵਿਸ਼ੇਸ਼ਣਾਂ ਦੀ ਵਰਤੋਂ ਰਾਹੀਂ ਅਕਾਲ ਪੁਰਖ ਦੇ ਵਜੂਦ, ਕਾਰਜ ਅਤੇ ਮਨੁੱਖ ਨਾਲ ਉਸ ਦੇ ਸੰਬੰਧ ਨੂੰ ਬਹੁ-ਬਿਧ ਢੰਗ ਨਾਲ ਵਰਨਣ ਕੀਤਾ ਗਿਆ ਹੈ। 'ਜਾਪੁ' ਸਾਹਿਬ ਵਿੱਚ ਅਕਾਲ ਪੁਰਖ ਦਾ ਸੰਕਲਪ, ਸੰਸਾਰ ਦੀ ਪ੍ਰਕ੍ਰਿਤੀ, ਕੁਦਰਤ ਦੀ ਅਨੰਤਤਾ ਤੇ ਅਕਾਲ ਪੁਰਖ ਨਾਲ ਸੰਬੰਧ, ਜੀਵ ਤੇ ਅਕਾਲ ਪੁਰਖ ਦੇ ਸੰਬੰਧ, ਅਕਾਲ ਪੁਰਖ ਦੇ ਨਾਮ ਦੀ ਮਹਿਮਾ, ਨਾਮ ਦੇ ਸ੍ਰਵਣ ਅਤੇ ਮਨਨ ਦੇ ਮਹਤੱਵ ਦੇ ਨਾਲ ਨਾਲ ਸਾਧਕ ਦੇ ਲੱਛਣਾਂ ਅਤੇ ਉੱਚ-ਜੀਵਨ ਮੁੱਲਾਂ ਦਾ ਵਰਨਣ ਮਿਲਦਾ ਹੈ। ਇਸ ਲਈ ਸਭ ਤੋਂ ਪਹਿਲਾਂ 'ਜਾਪੁ' ਸਾਹਿਬ ਵਿੱਚ ਵਰਤੇ ਗਏ ਅਕਾਲ ਪੁਰਖ ਦੇ ਵਿਸ਼ੇਸ਼ਣਾਂ ਜਾਂ ਗੁਣਾਂ ਦਾ ਵਿਸ਼ਲੇਸ਼ਣ ਕਰਕੇ ਇਸ ਵਿੱਚ ਵਰਤੀ ਜੁਗਤਿ ਨੂੰ ਸਮਝਣਾ ਜ਼ਰੂਰੀ ਹੈ।

(i) ਇਸ ਰਚਨਾ ਦੇ ਪਹਿਲੇ ਛਪੈ ਦੀ ਆਖਰੀ ਸਤਰ ਸਮੁੱਚੀ ਰਚਨਾ ਵਿੱਚ ਵਰਤੇ ਗਏ ਵਿਸ਼ੇਸ਼ਣਾਂ ਅਤੇ ਇਨ੍ਹਾਂ ਦੁਆਰਾ ਰੂਪਮਾਨ ਕੀਤੀ ਗਈ ਭਾਵਨਾ ਨੂੰ ਅੰਕਿਤ ਕਰਦੀ ਹੈ, ਜੋ ਹੈ : 'ਤਵ ਸਰਬ ਨਾਮੁ ਕਥੈ ਕਵਨੁ ਕਰਮ ਨਾਮ ਬਰਨਤ ਸੁਮਤਿ'। ਇਸ ਤੁਕ ਦਾ ਭਾਵ ਹੈ ਕਿ ਪਰਮਾਤਮਾ ਦੇ ਸਾਰੇ ਨਾਮ ਕੌਣ ਆਖੇ, ਕਰਮਾਂ ਵਾਲੇ ਨਾਵਾਂ ਦਾ ਵਰਨਣ ਸਿਆਣੇ ਭਾਵ ਸੁਮਤਿ ਵਾਲੇ ਕਰਦੇ ਆਏ ਹਨ। ਇਸ ਰਚਨਾ ਵਿਚ ਅਕਾਲ ਪੁਰਖ ਦੇ ਵਿਸ਼ੇਸ਼ਣਾਂ ਜਾਂ ਗੁਣਾਂ ਦਾ ਸੰਬੰਧ ਉਸ ਦੇ ਸਰਬ ਅਤੇ ਕਰਮ ਨਾਵਾਂ ਨਾਲ ਹੈ। ਸਰਬ ਨਾਂਵ ਕਥੈ (ਕਹੇ)

ਨਹੀਂ ਜਾ ਸਕਦੇ ਅਤੇ ਕਰਮ ਨਾਵਾਂ ਦਾ ਵਰਨਣ ਸਿਆਣੇ ਤੇ ਸੂਝ ਵਾਲੇ ਕਰਦੇ ਆਏ ਹਨ। ਇਸ ਤੋਂ ਭਾਵ ਹੈ ਕਿ ਅਕਾਲ ਪੁਰਖ ਦਾ ਵਜੂਦ ਹੀ ਅਜਿਹਾ ਹੈ, ਜਿਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ, ਪਰ ਉਸਦੇ ਕਾਰਜਾਂ ਨੂੰ ਵੇਖਕੇ ਇਨ੍ਹਾਂ ਦਾ ਵਰਨਣ ਕੀਤਾ ਜਾ ਸਕਦਾ ਹੈ। 'ਜਾਪੁ' ਸਾਹਿਬ ਵਿੱਚ ਇਕ ਤਾਂ ਅਕਾਲ ਪੁਰਖ ਦੇ ਸਰਬ ਅਤੇ ਕਰਮਨਾਵਾਂ ਵਾਲੇ ਵਿਸ਼ੇਸ਼ਣਾਂ ਜਾਂ ਗੁਣਾਂ ਨੂੰ ਹੀ ਦਿੱਤਾ ਗਿਆ ਹੈ ਅਤੇ ਦੂਜਾ ਸਾਧਾਰਨ ਬੁੱਧੀ ਅਤੇ ਸੁਮਤਿ ਵਾਲੇ ਮਨੁੱਖਾਂ ਦੇ ਇਨ੍ਹਾਂ ਨਾਵਾਂ ਨੂੰ ਕ੍ਰਮਵਾਰ ਕਹਿਣ ਤੇ ਵਰਨਣ ਕਰਨ ਵਾਲੇ ਵਿਸ਼ੇਸ਼ਣਾਂ ਜਾਂ ਗੁਣਾਂ ਨੂੰ ਪੇਸ਼ ਕੀਤਾ ਗਿਆ ਹੈ।

(ii) ਅਕਾਲ ਪੁਰਖ ਦੇ ਸਰਬ ਨਾਮਾਂ ਵਿੱਚ ਉਸਦੇ ਸਰੂਪ ਨੂੰ ਰੂਪਮਾਨ ਕਰਨ ਵਾਲੇ ਵਿਸ਼ੇਸ਼ਣ ਜਾਂ ਗੁਣ 'ਅਜਾਏ', 'ਅਜਨਮ', 'ਅਨਾਦ', 'ਅਨੰਤ', 'ਅਨਾਮ', 'ਅਜੋਨਿ', 'ਅਰੂਪ', 'ਅਭੂਤ', 'ਅਰੰਗ', 'ਅਭੇਖ', 'ਅਲੇਖ', 'ਅਲੀਕ', 'ਅਮਿਤ', 'ਅਜੂ', 'ਅਕਾਲ', 'ਪ੍ਰਮਾਤਮ', 'ਅਨਾਤਮ' ਉਸਦੇ ਜਨਮ, ਮਰਨ, ਜੂਨਾਂ, ਨਾਂਵ, ਰੰਗ, ਭੇਸ, ਚਿੱਤਰ, ਦਿਖ, ਛੋਹ, ਢਹਿਣ ਨਾਲ ਸੰਬੰਧਿਤ ਹਨ। ਮਨੁੱਖ ਦੇ ਸਰੂਪ ਦੀ ਪਰਿਭਾਸ਼ਾ ਵਿਚ ਇਹ ਨਾਂਹ-ਵਾਚੀ ਹਨ। ਇਸ ਦੇ ਬਾਵਜੂਦ ਵੀ ਇਨ੍ਹਾਂ ਸਭ ਗੁਣਾਂ ਤੋਂ ਉਪੱਰ ਦਾ ਅਕਾਲ ਪੁਰਖ ਹਮੇਸ਼ਾ ਸਲਾਮਤ ਰਹਿਣ ਵਾਲਾ ਹੈ ਤੇ ਗੁਣਾਂ ਦੇ ਕਥਨ ਤੋਂ ਬਾਹਰਾ ਹੈ।

(iii) ਅਕਾਲ ਪੁਰਖ ਦੇ ਸਰੂਪ ਦੀ ਸੁੰਦਰਤਾ, ਹੁਸਨ, ਚਮਕ, ਅਨੰਦ, ਪ੍ਰਕਾਸ਼, ਬਲ, ਗਿਆਨ, ਸਲੀਕਾ ਤੇ ਸਮੱਰਥਾ ਨੂੰ ਬਿਆਨ ਕਰਨ ਵਾਸਤੇ ਵਿਸ਼ੇਸ਼ਣ : ਸੁਬਨਮੇ, ਅਮਿਤੋ ਸੁਬਾਸ, ਹੁਸਨੁਲ ਜਮਾਲ, ਅਚਲ ਪ੍ਰਕਾਸ਼, ਸਦੈਵੰ ਪ੍ਰਕਾਸ਼, ਅਨਭਉ ਪ੍ਰਕਾਸ਼, ਆਤਮ ਪ੍ਰਭਾ, ਆਭਾ ਅਭੰਗ, ਜੁਰਅਤ ਜਮਾਲ, ਅਤਿ ਦੁਤਿ ਪ੍ਰਚੰਡ, ਅਮਿਤੋਜ ਵਰਤੇ ਗਏ ਹਨ।

(iv) ਇਸ ਦੇ ਨਾਲ ਅਕਾਲ ਪੁਰਖ ਦੇ ਸਰੂਪ ਨੂੰ ਦੇਵਤਿਆਂ, ਸੂਰਜਾਂ, ਚੰਦਾਂ, ਗੀਤਾਂ, ਨਾਦਾਂ, ਰਾਜਿਆਂ, ਜੋਗੀਆਂ ਦੇ ਪਰਿਪੇਖ ਵਿੱਚ ਪਰਤਖਣਯੋਗ ਵਿਸ਼ੇਸ਼ਣਾਂ : ਦੇਵ ਦੇਵੇ, ਤ੍ਰਿਮਾਨ ਦੇਵ, ਸੂਰਜ ਸੂਰਜੇ, ਚੰਦ੍ਰ ਚੰਦ੍ਰੇ, ਭਾਨਾਨ ਭਾਨ, ਗੀਤ ਗੀਤੇ, ਨਾਦ ਨਾਦੇ, ਨ੍ਰਿਤ ਨ੍ਰਿਤੇ, ਰਾਜ ਰਾਜੇਸ੍ਵਰੰ, ਸ਼ਾਹ ਸ਼ਾਹੇ, ਜੋਗ ਜੋਗੇਸ੍ਵਰੰ ਦੁਆਰਾ ਬਿਆਨ ਕੀਤਾ ਗਿਆ ਹੈ।

(v) ਇਸ ਸ਼੍ਰੇਣੀ ਵਿੱਚ ਅਕਾਲ ਪੁਰਖ ਨੂੰ ਸਿੱਧੇ ਤੌਰ ਤੇ ਪੁਰਖ ਨਾਲ ਸੰਬੰਧਿਤ ਕਰਨ ਲਈ ਵਿਸ਼ੇਸ਼ਣ : ਪੂਰਨ ਪੁਰਖ, ਏਕ ਪੁਰਖ, ਅਜੋਨਿ ਪੁਰਖ, ਆਦਿ ਪੁਰਖ, ਅਕਾਲ ਪੁਰਖ ਵਰਤ ਲਏ ਹਨ।

(vi) ਕੁਝ ਵਿਸ਼ੇਸ਼ਣ ਜਾਂ ਗੁਣ : 'ਸਰਬ ਭਉਨੇ', 'ਸਰਬ ਦੇਸੇ', 'ਸਰਬ ਰੰਗੇ', 'ਸਰਬ ਪਾਸਿਯੇ', 'ਹਾਜ਼ਰ ਹਜ਼ੂਰ', 'ਚੱਕ ਬੱਕ ਫਿਰੈ ਚੱਤੁਰ', 'ਜੱਤ੍ਰ ਤੱਤ੍ਰ ਬਿਰਾਜਹੀ', 'ਚੱਤ੍ਰ ਚੱਕ੍ਰ ਵਰਤੀ', 'ਸਮਸਤੁਲ ਨਿਵਾਸੀ', 'ਜਮੀਨੁਲ ਜਮਾ', 'ਪ੍ਰਿਥੀਉਲ ਪ੍ਰਵਾਸ', 'ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ' ਅਕਾਲ ਪੁਰਖ

ਦੇ ਸਰੂਪ ਦੀ ਸਰਬ-ਵਿਆਪਕਤਾ ਨੂੰ ਅੰਕਿਤ ਕਰਦੇ ਹਨ।

(vii) ਅਕਾਲ ਪੁਰਖ ਦੀਆਂ ਡਰ, ਕਾਮ, ਭੋਗ, ਸ਼ੋਕ, ਭਰਮ, ਤਾਪੁ, ਚਿੰਤਾ, ਮੋਹ, ਮਾਯਾ, ਕਲੰਕ ਆਦਿ ਭਾਵਨਾਵਾਂ ਨੂੰ ਨਾਂਹ-ਵਾਚੀ ਰੂਪ ਵਾਲੇ ਵਿਸ਼ੇਸ਼ਣਾਂ : ਅਭੀਤ, ਅਭੈ, ਅਕਾਮ, ਕਾਮ ਬਿਹੀਨ, ਅਭੋਗੀ, ਆਸੋਕ, ਨ੍ਰਿਤਾਪ, ਆਭੰਜ, ਨਿਚਿੰਤ, ਅਭਗਤ, ਬਿਰਕਤ, ਅਵਧੂਤ, ਅਕਲੰਕਿਤ, ਅਭਗਤ ਰਾਹੀਂ ਪ੍ਰਗਟ ਕੀਤਾ ਹੈ।

(viii) ਕੁਲ, ਜਾਤ, ਬਿਰਾਦਰੀ, ਕਬੀਲਾ, ਸਾਕ, ਸਰੀਕ, ਪਾਲਣਾ, ਸਹਾਰਾ ਵਰਗੀਆਂ ਸਮਾਜਿਕ ਸਥਿਤੀਆਂ ਨੂੰ ਬਿਆਨ ਕਰਨ ਵਾਲੇ ਵਿਸ਼ੇਸ਼ਣਾਂ : ਅਜਾਤ, ਅਪਾਤ, ਨ੍ਰਿਸਾਕੰ, ਨ੍ਰਿਸਰੀਕ, ਨ ਪੁੱਤ੍ਰੈ, ਨ ਪੋਤ੍ਰੈ, ਨ ਸੱਤ੍ਰੈ, ਨ ਮਿੱਤ੍ਰੈ, ਨ ਤਾਤੈ, ਨ ਮਾਤੈ, ਨਿਰਾਸਰੇ, ਅਜ਼ਾਲ, ਅਭਰਨ ਦੁਆਰਾ ਨਾਂਹ-ਵਾਚੀ ਰੂਪ ਵਿੱਚ ਉਲੀਕਿਆ ਹੈ, ਪਰ ਨਾਲ ਹੀ ਅਕਾਲ ਪੁਰਖ ਨੂੰ ਸਭ ਤੋਂ ਵੱਡਾ ਮਾਲਕ, ਨਾਇਕ, ਬਾਂਕਾ, ਸ਼ਾਹਾਨ ਸ਼ਾਹ, ਰਾਜਾ, ਸੂਰਮਾ ਅਤੇ ਦੇਵਤਿਆਂ ਦਾ ਦੇਵਤਾ ਦੱਸਣ ਲਈ ਵਿਸ਼ੇਸ਼ਣ : ਜਗਤੇਸ੍ਵਰ, ਸਰਬੇਸ੍ਵਰ, ਆਦਿ ਅਦੇਵ, ਸਮਸਤੁਲ ਅਦੀਸ, ਨਰ ਨਾਇਕ, ਨ੍ਰਿਪ ਨਾਇਕ, ਬਾਂਕ ਬਾਂਕੇ, ਛਤ੍ਰੰ ਛਤ੍ਰੀ, ਰਾਜਾਨ ਰਾਜ, ਰਾਜੰ ਪ੍ਰਭਾ, ਦੇਵਾਨ ਦੇਵ, ਇੰਦ੍ਰਾਨ ਇੰਦ੍ਰ ਪ੍ਰਯੁਕਤ ਕਰ ਲਏ ਹਨ। ਇਸ ਦੇ ਨਾਲ ਹੀ ਅਕਾਲ ਪੁਰਖ ਨੂੰ ਕੰਗਾਲਾਂ ਦਾ ਕੰਗਾਲ, ਜੁੱਧਾਂ ਦਾ ਜੁੱਧ ਅਤੇ ਜੋਗੀਆਂ ਦਾ ਜੋਗੀ ਦੱਸਣ ਲਈ ਵਿਸ਼ੇਸ਼ਣ: ਰੰਕਾਨ ਰੰਕ,ਜੁੱਧ ਜੁਧੇ,ਜੋਗਿ ਜੋਗੇ ਵੀ ਵਰਤ ਲਏ ਹਨ।

(ix) ਅਕਾਲ ਪੁਰਖ ਦੇ ਕਰਮ ਨਾਵਾਂ ਨਾਲ ਸੰਬੰਧਿਤ ਵਿਸ਼ੇਸ਼ਣਾਂ ਨੂੰ ਭਾਰਤੀ ਦਰਸ਼ਨ ਦੇ ਹਵਾਲੇ ਨਾਲ ਤਿੰਨ ਵਰਗਾਂ : ਸਿਰਜਣਾਂ, ਪਾਲਣਾ ਅਤੇ ਨਾਸ ਕਰਨ ਨੂੰ ਲੈ ਕੇ ਸਪਸ਼ਟ ਕੀਤਾ ਹੈ ਕਿ ਅਕਾਲ ਪੁਰਖ ਚਾਰਾਂ ਕੂੰਟਾਂ ਧਰਤੀ, ਜਲ, ਥਲ ਤੇ ਸਰਬੱਤ੍ਰ ਦਾ ਸਿਰਜਕ ਹੋਣ ਦੇ ਨਾਲ ਆਪਣੀ ਜੋਤਿ ਦਾ ਵੀ ਸਿਰਜਕ ਹੈ। ਇਸ ਮੰਤਵ ਲਈ ਵਿਸ਼ੇਸ਼ਣ : ਚੱਤ੍ਰ ਚੱਕ੍ਰ ਕਰਤਾ, ਜਗਤੰ ਕ੍ਰਿਤੀ, ਕਰਤਾ ਕਰ, ਕਾਰਨ ਕੁਨਿੰਦਾ, ਸਰਬ ਕਰਤਾ, ਸੁਯੰਭਵ ਸੁਭੰ ਵਰਤੇ ਗਏ ਹਨ। ਅਕਾਲ ਪੁਰਖ ਦੇ ਪਾਲਣਾ ਕਰਨ ਵਾਲੇ ਕਾਰਜਾਂ ਲਈ ਰਜ਼ਾਇਕ,ਰੋਜ਼ੀ ਦਿਹਿੰਦ, ਰੋਜੀ ਰਜ਼ਾਇਕ, ਤ੍ਰਿਬਰਗ, ਸਰਬੰ ਦਾਤਾ, ਅਨਤੁਟ ਭੰਡਾਰ, ਸਰਬੰ ਪਾਲੇ, ਬਿਸ੍ਵੰਭਰ, ਚੱਤ੍ਰ ਚੱਕ੍ਰ ਪਾਲੇ, ਪ੍ਰੋਛ ਪਾਲੇ ਵਾਲੇ ਵਿਸ਼ੇਸ਼ਣਾਂ ਨੂੰ ਉਲੀਕਿਆ ਗਿਆ ਹੈ।

(x) ਇਸ ਦੇ ਨਾਲ ਹੀ ਅਕਾਲ ਪੁਰਖ ਨੂੰ ਰਹਿਮ ਕਰਨ ਵਾਲਾ, ਖੁਲ੍ਹ ਦਿਲਾ, ਕ੍ਰਿਪਾ, ਦਇਆ, ਕਰੁਣਾ, ਰਸਾਂ, ਪ੍ਰਕਾਸ਼, ਧਰਮ, ਪਿਆਰ ਦਾ ਸੋਮਾ ਦੱਸਣ ਲਈ ਵਿਸ਼ੇਸ਼ਣ : ਰਹੀਮ, ਉਦਾਰ, ਕ੍ਰਿਪਾਲ, ਸਰਬ ਦਿਆਲ, ਕਰੁਣਾਲਯ, ਕਰੁਣਾਕਰ, ਰਸਾਲ, ਧਰਮੰ ਧੁਜਾ, ਪ੍ਰਭੁਗਤ ਪ੍ਰਭਾ ਵਰਤੇ ਹਨ।

(xi) ਫਿਰ ਨਾਲ ਹੀ ਆਤਮਾ, ਜ਼ਬਾਨ, ਬੋਲ, ਦਿਮਾਗ਼, ਇਲਮ, ਅਕਲ, ਸਮਝ, ਸਿੱਧੀ, ਬੁੱਧੀ, ਮੁਕਤੀ, ਗਿਆਨ ਦੇਣ ਵਾਲਾ, ਭੋਗਣ ਤੇ ਖਿੱਚਣ ਵਾਲਾ ਵੀ ਅਕਾਲ

ਪੁਰਖ ਨੂੰ ਦਰਸਾਉਣ ਲਈ ਵਿਸ਼ੇਸ਼ਣ : ਸਰਬਾਤਮ, ਸਮਸਤੁਲ ਜ਼ੁਬਾਂ, ਸਮਸਤੁਲ ਕਲਾਮ, ਸਾਹਿਬ ਦਿਮਾਗ਼, ਆਕਲ ਅਲਾਮੈ, ਪਰਮੰ ਫ਼ਹੀਮੇ, ਸਿਧਿਦਾ ਬੁਧਿਦਾ ਬ੍ਰਿਧਿ ਕਰਤਾ, ਸਰਬ ਗਿਆਨੇ ਉਪਯੋਗ ਵਿੱਚ ਲਿਆਂਦੇ ਹਨ। ਅਕਾਲ ਪੁਰਖ ਪੂਰਨ ਤੌਰ ਤੇ ਗੁਪਤ, ਪਵਿੱਤਰ ਤੇ ਐਬ ਰਹਿਤ ਹੈ।

(xii) ਅਕਾਲ ਪੁਰਖ ਦੇ ਤੀਜੇ ਕਾਰਜ ਨਾਸ ਕਰਨ ਵਾਲੇ ਦੇ ਵਰਨਣ ਲਈ ਉਸ ਨੂੰ ਬੁਢਾਪੇ, ਰੋਗ, ਵੈਰੀਆਂ, ਦੁਸ਼ਟਾਂ, ਆਕੀਆਂ, ਦੋਖੀਆਂ, ਪਾਪਾਂ, ਨਰਕਾਂ, ਕੁਕਰਮਾਂ, ਕਲੰਕਾਂ ਦਾ ਨਾਸ ਕਰਨ ਵਾਲਾ ਦੱਸਣ ਲਈ ਵਿਸ਼ੇਸ਼ਣ : ਜਰਾਰੰ, ਰੋਗ ਹਰਤਾ, ਭਵ ਭੰਜਨ, ਅਰਿਘਾਲਯ, ਖਲ ਖੰਡਨ, ਗਨੀਮੁਲ ਸ਼ਿਕਸਤੇ, ਦੁਸਟ ਭੰਜਨ, ਪ੍ਰਮਾਥੰ ਪ੍ਰਮਾਥੇ, ਨਰਕੰ ਪ੍ਰਣਾਸੀ, ਨਰਕ ਨਾਸੇ, ਕੁਕਰਮੰ ਪ੍ਰਣਾਸੀ, ਕਲੰਕੰ ਪ੍ਰਣਾਸੇ, ਤ੍ਰਿਬਰਗ ਤ੍ਰਿਬਾਧੇ ਵਰਤੇ ਹਨ।

(xiii) ਅਕਾਲ ਪੁਰਖ ਨੂੰ ਨਾਲ ਹੀ ਸਾਰੀ ਸਿਰਜਣਾ, ਚਾਰਾਂ ਕੂੰਟਾਂ, ਤਿੰਨੋ ਲੋਕਾਂ ਦਾ ਨਾਸ ਕਰਨ ਵਾਲਾ ਦੱਸਣ ਲਈ ਵਿਸ਼ੇਸ਼ਣ : ਸਰਬ ਖਾਪੇ, ਸਰਬ ਕਾਲੇ, ਸਰਬ ਸੋਖੰ, ਸਰਬ ਹਰਤਾ, ਸਰਬ ਨਾਸਿਯ, ਕਾਲਾਨ ਕਾਲ, ਹਰਤਾ ਹਰ, ਸਰਬ ਘਾਇਕ, ਚੱਤ੍ਰ ਚੱਕ੍ਰ ਹਰਤਾ, ਚੱਤ੍ਰ ਚੱਕ੍ਰ ਕਾਲੇ, ਤ੍ਰਿਭੰਗੀ, ਸਰਬੰ ਦਲੀ ਵਰਤੇ ਹਨ।

(xiv) ਅਕਾਲ ਪੁਰਖ ਸਿਰਜਣ, ਪਾਲਣ ਤੇ ਨਾਸ ਕਰਨ ਵਾਲੇ ਸਾਰੇ ਕਾਰਜਾਂ ਦੀ ਪੂਰਤੀ ਦੇ ਦੌਰਾਨ ਨਾ ਕੇਵਲ ਅਜਿੱਤ, ਅਜੂਝ, ਅਰੋਕ ਰਹਿੰਦਾ ਹੈ ਸੱਗੋਂ ਸਾਰਿਆਂ ਉਤੇ ਜਿੱਤ ਹਾਸਿਲ ਕਰਦਾ ਹੈ। ਇਹ ਅਗੰਜ, ਅਜੀਤ, ਅਜੈ, ਅਗੰਜੁਲ, ਅਜੂਝ ਵਿਸ਼ੇਸ਼ਣਾਂ ਦੀ ਵਰਤੋਂ ਤੋਂ ਸਾਫ਼ ਸਪਸ਼ਟ ਹੈ।

(xv) ਅਕਾਲ ਪੁਰਖ ਦੇ ਨਾਵਾਂ ਤੇ ਕਰਮਾਂ ਨੂੰ ਕਹਿ ਕੇ ਵਰਨਣ ਕਰਨ ਵਾਲੇ ਵਿਸ਼ੇਸ਼ਣ: ਮਨ ਮਾਨਿਯ, ਜਗ ਜਾਨਿਯ, ਕੋਟਿ ਇੰਦ੍ਰ ਇੰਦ੍ਰਾਨ, ਘਰਿ ਘਰਿ ਪ੍ਰਨਾਮ, ਲੋਕ ਚਉਦਹ ਕੇ ਬਿਖੈ ਜਗ ਜਾਪਹੀ ਜਿਹ ਜਾਪ, ਸਰਬੱਤ੍ਰ ਮਾਨਿਯੈ, ਸਦੈਵੰ ਜਾਪੀਐ, ਚੱਤ੍ਰ ਚੱਕ੍ਰ ਮਾਨਿਯੈ, ਚਕ ਮਾਨਹੀ ਪੁਰਿ ਤੀਨਿ, ਮੁਨਿ ਮਨਿ ਪ੍ਰਣਾਮ, ਮਹਿਮਾ ਅਪਾਰ, ਸਦੈਵ ਮਾਨਤ ਤਾਹਿ, ਚਿਤਿ ਚਰਨ ਨਾਮੁ, ਅਜਪਾਜਪ ਵਿੱਚ ਦੱਸਿਆ ਹੈ ਕਿ ਅਕਾਲ ਪੁਰਖ ਮਨੁੱਖ ਲਈ ਜਾਨਣ, ਮੰਨਣ ਤੇ ਪੂਜਣ ਯੋਗ ਹੈ। ਇਸ ਲਈ ਸਭ ਥਾਂਈ ਅਣਗਿਣਤ ਜੀਵ, ਦੇਵ, ਚੌਦਾਂ ਲੋਕਾਂ ਦੇ ਤੱਪੀ, ਰਿਸ਼ੀ, ਮੁਨੀ, ਸੁਰ, ਨਰ, ਅਸੁਰ, ਬਣ, ਤ੍ਰਿਣ ਉਸਨੂੰ ਮੰਨਦੇ ਤੇ ਪ੍ਰਣਾਮ ਕਰਦੇ ਹਨ, ਪਰ ਵੇਦ, ਕਤੇਬ, ਸ਼ਾਸਤ੍ਰ ਉਸ ਅਕਾਲ ਪੁਰਖ ਦਾ ਭੇਦ ਨਹੀਂ ਪਾ ਸਕੇ ਕਿਉਂਕਿ ਉਹ ਜਪਣ ਦੀ ਪਹੁੰਚ ਤੋਂ ਪਰੇ ਹੈ।

(xvi) ਅਕਾਲ ਪੁਰਖ ਦੀ ਸਥਾਪਤੀ ਅਤੇ ਪ੍ਰਾਪਤੀ ਲਈ ਮਨੁੱਖ ਯਤਨ ਕਰਦੇ ਆਏ ਹਨ, ਪਰ ਉਹ ਕਰਮਕਾਂਡ, ਭਰਮ, ਸੋਚ, ਸਮਝ, ਵਿਚਾਰ, ਮਜ਼ਹਬ ਅਤੇ ਸਥਾਪਨਾ ਤੋਂ ਪਰੇ ਹੈ। ਇਸੇ ਲਈ ਵੇਦ, ਪੁਰਾਨ, ਸ਼ਾਸਤ੍ਰ ਅਤੇ ਸਿੰਮ੍ਰਿਤੀਆਂ ਉਸ ਨੂੰ ਨੇਤਿ ਨੇਤਿ ਹੀ ਕਹਿ ਸਕੇ ਹਨ। ਅਕਾਲ ਪੁਰਖ ਜੰਤ੍ਰ, ਮੰਤ੍ਰ, ਤੰਤ੍ਰ ਦੀਆਂ ਸ਼ਕਤੀਆਂ ਤੋਂ ਵੀ ਪਰੇ ਹੈ।

ਇਸ ਸੰਬੰਧੀ ਅਕਰਮੰ, ਅਧਰਮੰ, ਅਜੂਪੇ, ਨ੍ਰਿਕਰਮ, ਨ੍ਰਿਭਰਮ, ਅਥਪਾਥਪ, ਅਗੰਮ, ਅਮਜਬੇ, 'ਸਰਬ ਸਾਸਤ੍ਰ ਨਾ ਜਾਨਹੀ ਜਿੰਹ ਰੂਪ ਰੰਗ ਅਰੁ ਰੇਖ', 'ਪਰਮ ਬੇਦ ਪੁਰਾਨ ਜਾਕਹਿ ਨੇਤਿ ਭਾਖਤ ਨਿਤ', 'ਕੋਟਿ ਸਿੰਮ੍ਰਿਤਿ ਪੁਰਾਨ ਸਾਸਤ ਨ ਆਵਈ ਵਹੁ ਚਿਤਿ', ਮੰਤ੍ਰ ਮੰਤ੍ਰੰ, ਜੰਤ੍ਰ ਜੰਤ੍ਰੰ, ਤੰਤ੍ਰ ਤੰਤ੍ਰੰ, ਇਸਟ ਇਸਟੇ ਵਿਸ਼ੇਸ਼ਣ ਵਰਤ ਕੇ ਇਸ ਸਿਧਾਂਤ ਨੂੰ ਸਪਸ਼ਟ ਕਰਕੇ ਸਮਝਾਇਆਹੈ।

(xvii) ਅਕਾਲ ਪੁਰਖ ਪ੍ਰਾਪਤੀ ਦਾ ਸਾਧਨ ਨਮਸਤ੍ਵੰ, ਨਮੋ, ਨਮਸਤੰ, ਨਮਸਤਸਤੁ ਭਾਵ ਪੂਰਨ ਸਮਰਪਣ ਹੀ ਦੱਸਿਆ ਹੈ। ਇਸ ਰਚਨਾ ਵਿੱਚ ਸਾਧਕ ਉਚਾਰਣ ਵੇਲੇ ਅਕਾਲ ਪੁਰਖ ਨੂੰ ਇਕ ਮਧਮ ਪੁਰਖੀ ਸੰਬੋਧਨ ਰਹੀਂ ਸੰਬੰਧਿਤ ਰਹਿੰਦਾ ਹੈ।

(xviii) 'ਜਾਪੁ' ਸਾਹਿਬ ਵਿੱਚ ਅਕਾਲ ਪੁਰਖ ਦੇ ਗੁਣਾਂ ਦੀ ਚਰਚਾ ਵਿੱਚ ਪੰਜ ਸੌ ਤੋਂ ਵੱਧ ਨਾਵਾਂ ਦਾ ਉਲੇਖ ਹੈ, ਜਿਨ੍ਹਾਂ ਵਿਚੋਂ ਕਈਆਂ ਨੂੰ ੧੧ ਵਾਰ ਤਕ ਦੁਹਰਾਇਆ ਗਿਆ ਹੈ।

## ੩) 'ਜਾਪੁ' ਸਾਹਿਬ-

## 'ਜਪੁ' ਸਾਹਿਬ ਦੇ ਮੂਲ ਮੰਤਰ ਦੀ ਵਿਆਖਿਆ :

'ਜਾਪੁ' ਸਾਹਿਬ ਦੀ ਵਿਸ਼ੇਸ਼ਤਾ ਹੈ ਕਿ ਇਸ ਰਚਨਾ ਵਿਚ ਪ੍ਰਗਟ ਕੀਤੇ ਗਏ ਸਮੂਹ ਅਨੁਭਵ ਦਾ ਮੂਲ ਸਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਹੀ ਹੈ। ਇਕ ਹੋਰ ਖੂਬੀ ਇਸ ਦੇ ਨਾਲ ਹੀ ਵੇਖਣ ਵਾਲੀ ਹੈ ਕਿ ਜਿਵੇਂ ਆਮ ਮੰਨਿਆ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਵਿੱਚ ਅੰਕਿਤ ਮੂਲ ਮੰਤਰ ਦੀ ਵਿਆਖਿਆ 'ਜਪੁ' ਸਾਹਿਬ ਬਾਣੀ ਅਤੇ ਫਿਰ ਸਮੁਚੀ ਗੁਰਬਾਣੀ ਵਿੱਚ ਹੋਈ ਹੈ। ਇਸੇ ਤਰ੍ਹਾਂ ਜੇ ਅਸੀਂ ਧਿਆਨ ਪੂਰਵਕ ਵਿਚਾਰ ਕਰੀਏ ਤਾਂ 'ਜਾਪੁ' ਸਾਹਿਬ ਵਿਚ ਵੀ ਮੂਲ ਮੰਤਰ ਦੀ ਵਿਆਖਿਆ ਅਤੇ ਪੁਨਰ-ਸਥਾਪਨਾ ਇਕ ਵੱਖਰੀ ਰਚਨਾ ਸ਼ੈਲੀ ਰਾਹੀਂ ਪ੍ਰਗਟ ਹੋ ਕੇ ਸਾਹਮਣੇ ਆਉਂਦੀ ਹੈ।

(i) ਅਸੀਂ ਵੇਖਦੇ ਹਾਂ ਕਿ ਏਕ ਪੁਰਖ ਅਪਾਰ, ਫਿਰਿ ਏਕ, ਨਮਸਤੰ ਸੁ ਏਕੈ, ਜੋ 'ਜਾਪੁ' ਸਾਹਿਬ ਦੀ ਮੂਲ ਧਾਰਣਾ ਹੈ, 'ਜਪੁ' ਸਾਹਿਬ ਦੇ ਇਕ ਤੇ ਕੇਵਲ ਇਕ ਅਕਾਲ ਪੁਰਖ ਦੇ ਕਥਨ ਦੇ ਅਨੁਰੂਪ ਹੈ। ਓਅੰਕਾਰ ਆਦਿ, ਓਅੰ ਆਦਿ ਰੂਪੇ ਕਥਨ ਓਅੰਕਾਰ ਦੀ ਪੁਸ਼ਟੀ ਹੀ ਕਰਦੇ ਹਨ, ਜਿਸ ਤੋਂ ਭਾਵ ਨਿਰਗੁਣ ਸਰਗੁਣ ਅਕਾਲ ਪੁਰਖ ਦੀ ਪਰਮ ਸੱਤਾ ਤੋਂ ਹੈ, ਜੋ ਸਾਰੀ ਸ੍ਰਿਸ਼ਟੀ ਦਾ ਮੁੱਢ ਹੈ ਅਤੇ ਜਿਸ ਦੇ ਆਦਿ ਤੇ ਅੰਤ ਦਾ ਪਤਾ ਹੀ ਨਹੀਂ ਲੱਗ ਸਕਦਾ।

(ii) 'ਸਦੈਵੰ ਸਦਾ ਹੈ' ਤੋਂ ਸਤਿਨਾਮ ਦੀ ਗੱਲ ਸਪਸ਼ਟ ਹੋ ਜਾਂਦੀ ਹੈ। ਇਹ ਵਿਸ਼ੇਸ਼ਣ ਸਿਫਾਤੀ ਜਾਂ ਗੁਣ ਵਾਚਕ ਹੈ। ਅਕਾਲ ਪੁਰਖ ਨਿਰਾਕਾਰ ਹੈ, ਨਾਮ ਜਿਸਦਾ ਭਾਵ ਸਰਬ ਵਿਆਪੀ ਆਤਮਾ ਹੈ, ਜੋ ਅਕਾਲ ਪੁਰਖ ਦੀ ਸਮੁੱਚੀ ਸ਼ਕਤੀ ਨੂੰ ਦਰਸਾਉਂਦਾ ਹੈ।

(iii) 'ਨਮੋ ਸਰਬ ਕਰਤਾ', 'ਸਰਬੰ ਕਰਤਾ', 'ਸਰਬੰ ਕਰ ਹੈ', 'ਕਰਤਾ ਕਰ ਹੈਂ'

ਦੁਆਰਾ ਅਕਾਲ ਪੁਰਖ ਦੇ ਕਰਤਾ ਹੋਣ ਅਤੇ 'ਅਜੋਨਿ ਪੁਰਖ ਅਪਾਰ', 'ਅਕਾਲ ਪੁਰਖ ਅਦੇਸ' ਰਾਹੀਂ ਪੁਰਖ ਦਾ ਬਿਆਨ ਕਰ ਦਿੱਤਾ ਹੈ, ਜਿਸ ਤੋਂ ਭਾਵ ਅਕਾਲ ਪੁਰਖ ਦੇ ਸੁਚੇਤ ਅਤੇ ਵਿਆਪਕ ਅਸਤਿਤਵ ਤੇ ਸਰਬ-ਵਿਆਪੀ ਹੋਣ ਤੋਂ ਹੈ।

(iv) 'ਅਜੀਤ', 'ਅਭੀਤ', 'ਅਨਭਉ', 'ਅਭੈ' ਵਿਚ ਨਿਰਭਉ ਹੋਣ ਤਾ ਸਮਰੱਥਨ ਹੋਇਆ ਹੈ।

(v) 'ਨ ਸਤ੍ਰੈ ਨ ਮਿਤ੍ਰੈ', 'ਨਿਰਸਾਕੰ ਸਰੀਕ', 'ਨਿਰਸੰਗੀ' ਕਥਨ ਤੋਂ ਅਕਾਲ ਪੁਰਖ ਦਾ ਨਿਰਵੈਰ ਰੂਪ ਉਘੜਦਾ ਹੈ।

(vi) 'ਨਮਸਤੰ ਅਕਾਲੇ' ਵਿੱਚ ਅਕਾਲ ਪੁਰਖ ਦੀ ਪੁਸ਼ਟੀ ਹੋਈ ਹੈ ਅਤੇ 'ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਭੈ ਜਿਂਹ ਥਾਪ', 'ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖ ਅਪਾਰ' ਦੁਆਰਾ ਮੂਰਤਿ ਦੀ ਪੁਸ਼ਟੀ ਕੀਤੀ ਗਈ ਹੈ। ਇਸ ਤੋਂ ਭਾਵ ਹੈ ਕਿ ਕਾਲ ਅਤੀਤ ਅਕਾਲ ਪੁਰਖ ਸਰਬ ਵਿਆਪਕ ਪਰਮ ਮੂਰਤਿ ਹੈ, ਜਿਸ ਦਾ ਵਿਸਤ੍ਰਿਤ ਸਰੂਪ ਸਾਰਾ ਸਰਗੁਣ ਸੰਸਾਰ ਹੈ।

(vii) 'ਅਜੋਨਿ ਪੁਰਖ ਅਪਾਰ' ਰਾਹੀਂ ਅਜੋਨਿ ਦੇ ਭਾਵ ਦਾ ਸਮਰੱਥਨ ਮਿਲਦਾ ਹੈ।

(viii) 'ਸਰਬ ਬਿਸ੍ਵ ਰਚਿਓ ਸੁਯੰਭਵ ਗੜਨ ਭੰਜਨ ਹਾਰ' ਤੇ 'ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ' ਵਿਚ 'ਸੈਭੰ' ਦੀ ਗੱਲ ਕੀਤੀ ਹੈ ਕਿ ਸਾਰਾ ਸੰਸਾਰ ਉਸ ਅਕਾਲ ਪੁਰਖ ਨੇ ਰਚਿਆ ਹੈ, ਪਰ ਉਹ ਅਕਾਲ ਪੁਰਖ ਆਪਣੇ ਆਪ ਤੋਂ ਹੀ ਪ੍ਰਗਟ ਹੋਇਆ ਹੈ, ਉਸ ਨੂੰ ਕਿਸੇ ਪ੍ਰਗਟ ਨਹੀਂ ਕੀਤਾ।

(ix) 'ਜਾਪੁ' ਸਾਹਿਬ ਦੇ ਅਰੰਭ ਵਿੱਚ ੧ੴ ਸਤਿਗੁਰ ਪ੍ਰਸਾਦਿ' ਤੇ 'ਤ੍ਵ ਪ੍ਰਸਾਦਿ' ਦੁਆਰਾ ਗੁਰਪ੍ਰਸਾਦਿ ਦੀ ਭਾਵਨਾ ਨੂੰ ਪ੍ਰਗਟਾਇਆ ਹੈ ਕਿ ਅਦੁੱਤੀ ਅਕਾਲ ਪੁਰਖ ਸਤਿਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦਾ ਹੈ। ਇਵੇਂ ਮੂਲ ਮੰਤਰ ਦੀ ਭਾਵਨਾ ਅਨੁਸਾਰ ਹੀ 'ਜਾਪੁ' ਸਾਹਿਬ ਵਿੱਚ ਅਕਾਲ ਪੁਰਖ ਦੇ ਗੁਣਾਂ ਨੂੰ ਮੂਲ ਧੁਰਾ ਬਣਾ ਕੇ ਵਿਚਾਰਾਂ ਤੇ ਭਾਵਾਂ ਦੀ ਉਸਾਰੀ ਕੀਤੀ ਗਈ ਹੈ।

## ੪) 'ਜਾਪੁ' ਸਾਹਿਬ ਅਤੇ ਗੁਰਮਤਿ :

(i) 'ਜਾਪੁ' ਸਾਹਿਬ ਵਿੱਚ ਗੁਰਮਤਿ ਦੇ ਕੇਂਦਰੀ ਬਿੰਦੂ ਕੇਵਲ ਇਕੋ ਅਕਾਲ ਪੁਰਖ ਦੇ ਵਿਸ਼ਵਾਸ਼ ਅਤੇ ਸੱਚੀ ਪ੍ਰੀਤ ਉਤੇ ਬਲ ਹੈ। ਗੁਰਮਤਿ ਦੀ ਧਾਰਣਾ ਹੈ ਕਿ ਅਕਾਲ ਪੁਰਖ ਰੰਗ, ਜਾਤਿ, ਚਿਹਨ ਰਹਿਤ, ਨਿਰਗੁਣ, ਨਿਰੰਕਾਰ ਆਪਣੇ ਹੁਕਮ ਵਿੱਚ ਸ੍ਰਿਸ਼ਟੀ ਦੀ ਰਚਨਾ ਕਰਕੇ ਜੋਤਿ ਰੂਪ ਵਿੱਚ ਸਭ ਥਾਂ ਰਮ ਰਿਹਾ ਹੈ ਅਤੇ ਇਸ ਸਭ ਕੁਝ ਤੋਂ ਨਿਰਲੇਪ ਰਹਿੰਦਿਆਂ ਵੀ ਅਨੰਦ ਸਰੂਪ ਹੋਕੇ ਜ਼ਾਹਰਾ ਜ਼ਹੂਰ ਹੈ :

੧) ਆਦਿ ਨਿਰੰਜਨ ਪ੍ਰਭੁ ਨਿਰੰਕਾਰਾ॥ ਸਭ ਮਹਿ ਵਰਤੈ ਆਪਿ ਨਿਰਾਰਾ॥
ਵਰਨੁ ਜਾਤਿ ਚਿਹਨੁ ਨਹਿ ਕੋਈ॥ ਸਭ ਹੁਕਮੇ ਸ੍ਰਿਸਟਿ ਉਪਾਇਦਾ॥

(ਮਾਰੂ ਮ. ੫, ੧੦੭੫)

੨)	ਤੁਧ ਰੂਪੁ ਨ ਰੇਖਿਆ ਜਾਤਿ ਤੂੰ ਵਰਨਾ ਬਾਹਰਾ॥
ਏ ਮਾਣਸ ਜਾਣਹਿ ਦੂਰਿ ਤੂੰ ਵਰਤਹਿ ਜਾਹਰਾ॥
ਤੂ ਸਭਿ ਘਟ ਭੋਗਹਿ ਆਪ ਤੁਧੁ ਲੇਪੁ ਨ ਲਾਹਰਾ॥
ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ॥ (ਮਾਰੂ ਮ. ੫, ੧੦੯੬)

੩)	ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ॥
ਓਹੁ ਪਿਆਰ ਜੀਅ ਕਾ ਜੋ ਖੋਲ੍ਹੈ ਭਿਤਾ॥(ਰਾਮਕਲੀ ਕੀ ਵਾਰ ਮ: ੫, ੯੬੫)

'ਜਾਪੁ' ਸਾਹਿਬ ਵਿਚ ਵੀ ਮੁੱਢਲੀ ਧਾਰਣਾ ਇਹੋ ਹੈ ਕਿ ਅਕਾਲ ਪੁਰਖ ਦੇ ਰੂਪ, ਰੰਗ, ਚਿੰਨ੍ਹ, ਚੱਕਰ, ਜਾਤ ਤੇ ਕੁਲ ਬਾਰੇ ਕੋਈ ਕੁਝ ਨਹੀਂ ਜਾਣਦਾ ਅਤੇ ਨਾ ਹੀ ਉਸਦਾ ਕੋਈ ਪਿਤਾ, ਮਾਤਾ, ਪੁੱਤਰ ਤੇ ਪੋਤਰ ਹੈ। ਅਕਾਲ ਪੁਰਖ ਜਨਮ ਮਰਨ ਤੋਂ ਪਰੇ ਹੈ ਅਤੇ ਉਸ ਦੀ ਹੋਂਦ ਤੇ ਮੁੱਢ ਨੂੰ ਕੋਈ ਨਹੀਂ ਜਾਣ ਸਕਿਆ। ਉਹ ਅਕਾਲ ਪੁਰਖ ਸਭ ਤੋਂ ਮੁੱਢਲੀ ਪ੍ਰਕਾਸ਼ ਰੂਪ ਜੋਤਿ ਹੈ, ਜੋ 'ਏਕੈ ਸਦਾਹੁ', 'ਕਿ ਕਾਰਨ ਕੁਨਿੰਦ ਹੈਂ' ਅਨੁਸਾਰ ਸ੍ਰਿਸ਼ਟੀ ਦੀ ਰਚਨਾ ਦਾ ਮੂਲ ਕਾਰਨ ਹੈ :

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥**
**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥**.............

(ii) ਗੁਰਮਤਿ ਵਿੱਚ ਸਪਸ਼ਟ ਕੀਤਾ ਹੈ ਕਿ ਕੇਵਲ ਇਕ ਅਕਾਲ ਪੁਰਖ ਦੀ ਜੋਤਿ ਹੀ ਇਕ ਤੋਂ ਅਨੇਕ ਹੋ ਕੇ ਸਭ ਪਾਸੇ ਵਰਤ ਰਹੀ ਹੈ ਅਤੇ ਜਿਸਦਾ ਥਾਹ ਨਹੀਂ ਪਾਇਆ ਜਾ ਸਕਿਆ। ਇਕ ਨਿਰਗੁਣ ਅਕਾਲ ਪੁਰਖ ਹੀ ਸਰਗੁਣ ਰੂਪ ਹੋਕੇ ਸਾਰੀ ਕਾਇਨਾਤ ਵਿੱਚ ਰਮਿਆ ਹੋਇਆ ਹੈ :

੧)	ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ॥
ਆਪੇ ਹੋਵਹਿ ਗੁਪਤੁ ਆਪੇ ਪਰਗਟੀਐ॥
ਕੀਮਤਿ ਕਿਸੈ ਨ ਪਾਇ ਤੇਰੀ ਥਟੀਐ॥
ਗਹਿਰ ਗਭੀਰੁ ਅਥਾਹੁ ਅਪਾਰੁ ਅਗਣਤੁ ਤੂੰ॥
(ਰਾਮਕਲੀ ਕੀ ਵਾਰ ਮ. ੫, ੯੬੬)

੨)	ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ॥
(ਰਾਗ ਮਾਰੂ ਕਬੀਰ ਜੀ, ੧੧੦੪)

ਜਲ, ਥਲ, ਪਰਬਤ, ਬੈਸੰਤਰ ਅਤੇ ਸਭ ਥਾਂਈ ਤੇ ਸਭਨਾਂ ਅੰਦਰ ਅਕਾਲ ਪੁਰਖ ਦੀ ਜੋਤਿ ਹੀ ਸਮਾਈ ਹੋਈ ਹੈ :

ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ॥
(ਭੈਰਉ ਮ. ੧, ੧੧੨੭)

ਨਿਰਗੁਣ ਰੂਪ ਅਕਾਲ ਪੁਰਖ ਹੀ ਸਰਗੁਣ ਰੂਪ ਵਿੱਚ ਸਭ ਆਕਾਰਾਂ ਵਿੱਚ ਤ੍ਰੈਗੁਣੀ ਮਾਇਆ ਭਾਵ ਸਤ੍ਵ, ਰਜਸ ਤੇ ਤਮਸ ਦਾ ਵਰਤਾਰਾ ਕਰਕੇ ਆਪਣੀ ਲੀਲ੍ਹਾ ਦਾ ਖੇਲ ਰਚਾ

ਰਿਹਾ ਹੈ :

੧) ਓਅੰ ਗੁਰਮੁਖ ਕਿਓ ਆਕਾਰਾ॥ ਏਕਹਿ ਸੂਤਿ ਪਰੋਵਨਹਾਰਾ॥
ਭਿੰਨ ਭਿੰਨ ਤ੍ਰੈਗੁਣ ਬਿਸਥਾਰੰ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ॥-

(ਗਉੜੀ ਬਾਵਨ ਅਖਰੀ ਮ. ੫, ੨੫੦)

੨) ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥

(ਗਉੜੀ ਬਾਵਨ ਅਖਰੀ ਮ. ੫, ੨੫੦)

ਹਰੇਕ ਜੀਵ-ਜੰਤ ਦੀ ਅੰਦਰਲੀ ਜੋਤ ਅਕਾਲ ਪੁਰਖ ਦੀ ਜੋਤਿ ਦਾ ਅੰਸ਼ ਹੈ ਅਤੇ ਉਸੇ ਦੀ ਸ਼ਕਤੀ ਕਾਰਨ ਸਭ ਅੰਦਰ ਜੀਵਨ-ਰੋਅ ਦਾ ਪ੍ਰਕਾਸ਼ ਜਾਗਦਾ ਹੈ :

੧) ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥

(ਰਾਗੁ ਧਨਾਸਰੀ ਮ. ੧, ੧੩)

੨) ਸਰਬ ਜੋਤਿ ਮਹਿ ਜਾ ਕੀ ਜੋਤਿ॥ ਧਾਰਿ ਰਹਿਓ ਸੁਆਮੀ ਓਤਿ ਪੋਤਿ॥

(ਗਉੜੀ ਸੁਖਮਨੀ ਮ. ੫, ੨੯੪)

'ਜਾਪੁ' ਸਾਹਿਬ ਵਿੱਚ ਵੀ ਆਉਂਦਾ ਹੈ ਕਿ ਇਕ ਅਕਾਲਪੁਰਖ ਦੀ ਜੋਤਿ ਬੇਅੰਤ ਰੂਪਾਂ ਵਿੱਚ ਪ੍ਰਗਟ ਹੋਕੇ ਵਿਚਰ ਰਹੀ ਹੈ ਅਤੇ ਉਹ ਜੀਵਨ-ਰੋਅ ਦਾ ਆਧਾਰ ਹੈ। ਇਹੀ ਉਸ ਦੀ ਲੀਲ੍ਹਾ ਦਾ ਪ੍ਰਕਾਸ਼ ਹੈ। ਉਸ ਇਕ ਅਕਾਲ ਪੁਰਖ ਨੇ ਜੋ ਅਨੇਕ ਰੂਪ ਧਾਰਨ ਕੀਤੇ ਹੋਏ ਹਨ, ਇਹ ਅਸਲ ਵਿੱਚ ਇਕੋ ਮੂਰਤਿ ਦੇ ਅਨੇਕ ਦਰਸ਼ਨ ਹਨ। ਜਿਵੇਂ ਉਹ ਆਪਣੀ ਜੋਤਿ ਨੂੰ ਸ੍ਰਿਸ਼ਟੀ ਦੇ ਸਭ ਰੂਪਾਂ ਵਿੱਚ ਇੱਛਾ ਅਨੁਸਾਰ ਪ੍ਰਗਟ ਕਰਦਾ ਹੈ, ਉਵੇਂ ਹੀ ਉਹ ਮਰਜ਼ੀ ਅਨੁਸਾਰ ਸਮੇਟ ਕੇ ਆਪਣੇ ਵਿੱਚ ਫਿਰ ਵਿਲੀਨ ਕਰ ਲੈਂਦਾ ਹੈ :

ਏਕ ਮੂਰਤਿ ਅਨੇਕ ਦਰਸ਼ਨ ਕੀਨ ਰੂਪ ਅਨੇਕ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ॥੮॥

(iii) ਗੁਰਮਤਿ ਦੀ ਧਾਰਣਾ ਹੈ ਕਿ ਜੋ ਕੁਝ ਵੀ ਜਗਤ ਵਿੱਚ ਵਿਚਰ ਰਿਹਾ ਹੈ, ਉਸੇ ਅਨੰਦੀ ਪ੍ਰਭੂ ਦੇ ਚੋਜ ਹਨ। ਉਹ ਹਸਤੀ ਸਭ ਕੁਝ ਤੋਂ ਨਿਰਲੇਪ ਰਹਿੰਦਿਆਂ ਵੀ ਸਭ ਕੁਝ ਭੋਗ ਰਹੀ ਹੈ :

ਆਪਹਿ ਕਉਤਕ ਕਰੈ ਅਨਦ ਚੋਜ॥ ਆਪਹਿ ਰਸ ਭੋਗਨ ਨਿਰਜੋਗ॥

(ਗਉੜੀ ਸੁਖਮਨੀ ਮ. ੫, ੨੯੨)

ਪ੍ਰਭੂ ਆਪੇ ਜੋਗੀ, ਆਪੇ ਭੋਗੀ, ਆਪੇ ਰਸੀਆ ਤੇ ਨਿਰਭਉ ਨਿਰੰਕਾਰ ਹੋ ਕੇ ਤਾੜੀ ਲਾ ਕੇ ਮਸਤ ਹੈ :

ਆਪੇ ਜੋਗੀ ਆਪੇ ਭੋਗੀ॥ ਆਪੇ ਰਸੀਆ ਪਰਮ ਸੰਜੋਗੀ॥
ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ॥

(ਮਾਰੂ ਸਲਹੇ ਮ. ੧, ੧੦੨੧)

ਸਾਰੇ ਜੁਗ ਪ੍ਰਭੂ ਦੇ ਭਾਣੇ ਭਾਵ ਹੁਕਮ ਵਿੱਚ ਵਿਚਰਦੇ ਹਨ, ਉਸ ਅਪਰੰਪਾਰ ਦਾ ਕੋਈ

ਸ਼ਰੀਕ ਨਹੀਂ :

ਜੁਗ ਛਤੀਹ ਤਿਨੈ ਵਰਤਾਏ॥ ਜਿਉ ਤਿਸੁ ਭਾਣਾ ਤਿਵੈ ਚਲਾਏ॥
ਤਿਸਹਿ ਸਰੀਕੁ ਨ ਦੀਸੈ ਕੋਈ॥ ਆਪੇ ਅਪਰ ਅਪਾਰਾ ਹੇ॥

(ਮਾਰੂ ਮ. ੧, ਪੰਨਾ ੧੦੨੬)

ਬੇਪ੍ਰਵਾਹ ਅਕਾਲ ਪੁਰਖ ਦੀ ਵਡਿਆਈ ਦਾ ਪਾਰਾਵਾਰ ਨਹੀਂ। ਉਹੀ ਸਭ ਦਾ ਉਪਾਵਣਹਾਰਾ ਤੇ ਅੰਤ ਕਰਨ ਵਾਲਾ ਹੈ। ਉਹ ਅਦਿੱਖ ਹੁੰਦਿਆਂ ਹੋਇਆਂ ਵੀ ਭਾਵਨਾ ਵਾਲੇ ਜਾਚਕਾਂ ਤੋਂ ਦੂਰ ਨਹੀਂ ਅਤੇ ਰਜ਼ਾ ਮੰਨਣ ਵਾਲਿਆਂ ਦੇ ਅਨੁਭਵ ਵਿੱਚ ਸਹਜ ਰੂਪ ਵਿੱਚ ਹੀ ਸਮਾ ਜਾਂਦਾ ਹੈ। ਸੰਸਾਰ ਦੇ ਸਭ ਰੋਗ ਤੇ ਸੋਗ ਵੀ ਉਸਦੇ ਹੁਕਮ ਵਿੱਚ ਵਿਆਪਦੇ ਹਨ :

ਵਡੀ ਵਡਿਆਈ ਵੇਪਰਵਾਹੇ॥ ਆਪਿ ਉਪਾਏ ਦਾਨੁ ਸਮਾਹੇ॥
ਆਪਿ ਦਇਆਲੁ ਦੂਰ ਨਹੀ ਦਾਤਾ॥ ਮਿਲਿਆ ਸਹਜ ਰਜਾਈ ਹੇ॥
ਇਕਿ ਸੋਗੀ ਇਕਿ ਰੋਗਿ ਵਿਆਪੇ॥ ਜੋ ਕਿਛ ਕਰੇ ਸੁ ਆਪੇ ਆਪੇ॥

(ਮਾਰੂ ਮ. ੧, ੧੦੨੫)

ਜਗਤ ਵਿੱਚ ਪਾਪ ਤੇ ਪੁੰਨ ਦਾ ਵਰਤਾਰਾ ਇਕ ਅਕਾਲ ਪੁਬਰਖ ਆਪ ਹੀ ਕਰਾ ਰਿਹਾ ਹੈ। ਹਰ ਕੋਈ ਉਹੀ ਕਰਦਾ ਹੈ, ਜੋ ਅਕਾਲ ਪੁਰਖ ਕਰਾਉਂਦਾ ਹੈ :

ਏਕਹਿ ਆਪ ਕਰਾਵਨਹਾਰਾ॥ ਆਪੇ ਪਾਪ ਪੁੰਨ ਬਿਸਥਾਰਾ॥
ਇਆ ਜਗੁ ਜਿਤੁ ਜਿਤੁ ਆਪਹਿ ਲਾਇਓ॥
ਸੋ ਸੋ ਪਾਇਓ ਜੁ ਆਪਿ ਦਿਵਾਇਓ॥
ਉਆ ਕਾ ਅੰਤੁ ਨਾ ਜਾਨੈ ਕੋਊ॥ ਜੋ ਜੋ ਕਰੈ ਸੋਊ ਫੁਨਿ ਹੋਊ॥

(ਗਉੜੀ ਬਾਵਨ ਅਖਰੀ ਮ. ੫, ੨੫੧)

ਜਗਤ ਵਿੱਚ ਗੁਰਸਿਖੀ ਦੇ ਸੱਚੇ ਮਾਰਗ ਅਤੇ ਮਾਇਆ ਦੇ ਬਿਖੜੇ ਮਾਰਗ ਉਤੇ ਤੋਰਨ ਵਾਲਾ ਵੀ ਅਕਾਲ ਪੁਰਖ ਆਪ ਹੀ ਹੈ :

ਆਪੇ ਹੀ ਉਪਦੇਸਦਾ ਗੁਰਮਖਿ ਪਤੀਆਇਨੁ॥
ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ॥
ਜਿਸੁ ਆਪ ਬੁਝਾਏ ਸੋ ਬੁਝਸੀ ਆਪੇ ਨਾਇ ਲਾਇਅਨੁ॥

(ਰਾਮਕਲੀ ਕੀ ਵਾਰ, ਸਲੋਕ ਮ. ੧, ੯੫੬)

ਇਸ ਸਾਰੀ ਸ੍ਰਿਸ਼ਟੀ ਵਿੱਚ ਸਭ ਮਾਇਆ ਰੂਪੀ ਖੇਲ ਦੇ ਵੱਸ ਹੋਕੇ ਕਰਮ ਭੋਗ ਭੋਗਦੇ ਹਨ ਅਤੇ ਜੋ ਉਪਾਵਣਹਾਰੇ ਦੇ ਸ਼ਬਦ ਰੂਪੀ ਨਾਮ ਨੂੰ ਗੁਰਸ਼ਬਦ ਦੀ ਕ੍ਰਿਪਾ ਸਦਕਾ ਅਨੁਭਵ ਕਰਕੇ ਜੀਵਨ ਵਿੱਚ ਅਪਣਾ ਲੈਂਦੇ ਹਨ, ਉਹ ਜੀਵਨ ਨੂੰ ਸਫਲਾ ਕਰ ਲੈਂਦੇ ਹਨ:

੧) ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ॥
ਤੁਧੁ ਆਪੇ ਖੇਲ ਰਚਾਇ ਤੁਧ ਆਪਿ ਸਵਾਰਿਆ॥
ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ॥

ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ॥ (ਸੋਰਠਿ ਮ. ੪, ੬੪੨)

੨) ਤੁਧੁ ਆਪੇ ਜਗਤ ਉਪਾਇਕੈ ਆਪੁ ਖੇਲੁ ਰਚਾਇਆ॥
ਤ੍ਰੈਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ॥
ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ॥
ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰ ਸਮਝਾਇਆ॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ॥ (ਸੋਰਠਿ ਮ. ੩, ੬੪੩)

'ਜਾਪੁ' ਸਾਹਿਬ ਵਿੱਚ ਵੀ ਇਸੇ ਤਰ੍ਹਾਂ ਸਭ ਤੋਂ ਉਦਾੱਤ, ਸੁੱਚੀ, ਪਵਿੱਤਰ, ਪੁਨੀਤ, ਅਗਾਧ ਬੋਧ, ਸਚਿਦਾਨੰਦ ਅਕਾਲ ਪੁਰਖ ਦੀ ਇਕਾਈ ਨੂੰ 'ਤੇਜ ਤੇਜੇ' ਤੇ 'ਅੰਧਕਾਰੇ', 'ਪਰਮ ਤੱਤੰ' ਤੇ 'ਅਤੱਤੰ ਸਰੂਪੇ', 'ਸਾਂਤ ਰੂਪੇ' ਤੇ 'ਕਲਹ ਕਰਤਾ', 'ਜੁਧ ਜੁਧੇ', 'ਸਰਬ ਰੋਗੇ', 'ਰੋਗ ਰੋਗੇ' ਦੁਆਰਾ ਵਿਰੋਧਾਭਾਸੀ ਸੰਕਲਪ ਦੁਆਰਾ ਚਿਤਰਿਆ ਗਿਆ ਹੈ। 'ਜਾਪੁ' ਸਾਹਿਬ ਵਿੱਚ ਫੁਰਮਾਨ ਹੈ :

ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ॥ ਨਮੋ ਭੋਜ ਭੋਜੇ ਨਮੋ ਪਾਨ ਪਾਨੇ॥
ਨਮੋ ਕਲਹ ਕਰਤਾ ਨਮੋ ਸਾਂਤ ਰੂਪੇ॥ ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ॥੧੮੭॥

ਗੁਰਮਤਿ ਵਾਂਗ 'ਜਾਪੁ' ਸਾਹਿਬ ਵਿੱਚ ਅਕਾਲ ਪੁਰਖ ਦਾ ਸੰਕਲਪ ਇਕਵਾਸਾ ਨਹੀਂ। ਅਸਲੀਅਤ ਵਿੱਚ ਅਕਾਲ ਪੁਰਖ ਦਾ ਇਹ ਵਿਰੋਧਾਭਾਸ ਹੀ ਸੱਚ ਦਾ ਯਥਾਰਥ ਹੈ। ਹਕੀਕਤ ਵੀ ਇਹੋ ਹੈ ਕਿ ਜੇ ਕੋਈ ਵਿਰੋਧਾਭਾਸ ਨਾਲ ਆਸ਼ਨਾ ਨਹੀਂ ਹੁੰਦਾ, ਉਹ ਸਚਾਈ ਨਾਲ ਕਿਵੇਂ ਆਸ਼ਨਾ ਹੋ ਸਕਦਾ ਹੈ। 'ਜਾਪੁ' ਸਾਹਿਬ ਦੇ ਕਰਤਾ ਇਸ ਯਥਾਰਥ ਤੇ ਵਾਸਤਵਿਕਤਾ ਦੇ ਗਿਆਤਾ ਸਨ। ਉਨ੍ਹਾਂ ਅਨੁਸਾਰ ਅਕਾਲ ਪੁਰਖ ਆਪ ਹੀ ਸਭ ਨੂੰ ਪੈਦਾ ਕਰਨ ਵਾਲਾ ਤੇ ਖਪਾਉਣ ਵਾਲਾ ਹੈ, ਜਿਸ ਦੇ ਹੱਥ ਸਭ ਕੁਝ ਹੈ। ਉਹ ਆਪ ਹੀ ਸ਼ਾਂਤ ਰੂਪ ਹੈ ਤੇ ਕਲਹ-ਕਰਤਾ ਵੀ, ਅੰਧਕਾਰ ਵੀ ਤੇ ਤੇਜ ਵੀ।

(iv) ਗੁਰਮਤਿ ਅਨੁਸਾਰ ਅਕਾਲ ਪੁਰਖ ਆਪ ਹੀ ਸਭ ਨੂੰ ਪੈਦਾ ਕਰਨ ਵਾਲਾ ਹੈ ਤੇ ਖ਼ਤਮ ਕਰਨ ਵਾਲਾ ਹੈ, ਜਿਸ ਨੇ ਸਭ ਨੂੰ ਆਪਣੇ ਆਪਣੇ ਧੰਦੇ ਵਿੱਚ ਲਾਇਆ ਹੈ :

ਆਪਿ ਉਪਾਇ ਆਪਿ ਖਪਾਏ॥ ਆਪੇ ਸਿਰਿ ਸਿਰਿ ਧੰਧੈ ਲਾਵੈ॥
(ਮਾਰੂ ਸੋਲਹੇ ਮ.੧, ੧੦੨੦)

ਕਾਲੁ ਅਕਾਲ, ਖਸਮ ਦੇ ਹੁਕਮ ਵਿੱਚ ਹੈ, ਜਿਸ ਦੇ ਪਰਪੰਚ ਵਿੱਚ ਸਭ ਬੱਧੇ ਹੋਏ ਹਨ:

ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨ॥
(ਰਾਗੁ ਮਾਰੂ ਬਾਣੀ ਕਬੀਰ ਜੀ, ੧੧੦੪)

ਅਕਾਲ ਪੁਰਖ ਕਾਲ ਤੋਂ ਵੱਡਾ ਹੈ ਅਤੇ ਅਗੰਮ, ਅਜੂਨੀ, ਅਬਿਨਾਸੀ ਤੇ ਅਗੋਚਰ ਹੈ :

੧) ਤੂੰ ਅਕਾਲਪੁਰਖੁ ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ॥
(ਮਾਰੂ ਮ.੧, ੧੦੩੮)

੨) ਅਮੋਘ ਦਰਸਨ ਅਜੂਨ ਸੰਭਉ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥
ਅਬਿਨਾਸੀ ਅਬਿਗਤ ਆਜੂਨਿ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ॥

(ਮਾਰੂ ਸੋਲਹੇ ਮ. ੫, ੧੦੮੨)

'ਜਾਪੁ' ਸਾਹਿਬ ਵਿੱਚ ਵੀ 'ਨਮਸਤ੍ਰੰ ਅਕਾਲੇ', 'ਨਮੋ ਸਰਬ ਕਾਲੇ', 'ਨਮੋ ਸਰਬ ਖਾਪੇ', 'ਨਮੋ ਕਾਲ ਕਾਲੇ', 'ਨਮਸਤੰ ਅਮਰਨੇ'; 'ਅਕਾਲ ਹੈਂ', 'ਨਮੋ ਨਿੱਤ ਨਾਰਾਇਣੇ', 'ਕ੍ਰੂਰ ਕਰਮੇ', 'ਕਾਲ ਹੀਨ ਕਲਾ ਸੰਜੁਗਤਿ ਅਕਾਲ ਪੁਰਖ ਅਦੇਸ', 'ਕਿ ਸਰਬੱਤ੍ਰ ਕਾਲੈ', 'ਸਰਬੰ ਹੰਤਾ', 'ਸਰਬੰ ਖਿਆਤਾ', 'ਸਰਬੰ ਹਰਤਾ', 'ਪ੍ਰਮਾਥੰ ਪ੍ਰਮਾਥੇ' ਦੁਆਰਾ ਅਕਾਲ ਪੁਰਖ ਨੂੰ ਕਦੇ ਕਾਲ ਪੁਰਖ, ਕਦੇ ਮਹਾਕਾਲ ਭਾਵ ਨਾਸ ਕਰਨ ਵਾਲਾ ਕਿਹਾ ਹੈ। ਇਵੇਂ 'ਜਾਪੁ' ਸਾਹਿਬ ਦਾ ਅਕਾਲ ਪੁਰਖ ਅਕਾਲ ਹੈ ਕਿਉਂਕਿ ਉਹ ਕਾਲ ਤੋਂ ਉਪੱਰ ਹੈ, ਉਹ ਮਹਾਕਾਲ ਹੈ ਕਿਉਂਕਿ ਕਾਲ ਉਸਦੇ ਅੰਦਰ ਹੈ ਤੇ ਉਹ ਸਰਬ ਕਾਲ ਹੈ ਕਿਉਂਕਿ ਉਹ ਸਭ ਕਾਸੇ ਦਾ ਅੰਤ ਕਰਨਹਾਰਾ ਹੈ।

(v) ਗੁਰਮਤਿ ਅਨੁਸਾਰ ਜੋ ਅਕਾਲ ਪੁਰਖ ਸਭ ਦਾ ਅੰਤ ਕਰਨ ਵਾਲਾ ਹੈ, ਉਹ ਮਹਾਨ ਸ਼ਕਤੀ ਹੀ ਸ੍ਰਿਸ਼ਟੀ ਦੀ ਸਾਜਣਾ ਕਰਕੇ ਜੀਵਾਂ ਨੂੰ ਪੈਦਾ ਕਰਦੀ ਹੈ, ਉਹ ਆਪੇ ਹੀ ਪਿਤਾ ਤੇ ਮਾਤਾ ਹੈ, ਆਪੇ ਭਾਈ ਤੇ ਮਿੱਤ੍ਰ ਹੈ ਅਤੇ ਆਪੇ ਸਖਾ ਤੇ ਪ੍ਰੀਤਮ ਹੈ। ਅਕਾਲ ਪੁਰਖ ਲਿੰਗ-ਭੇਦ ਤੋਂ ਵੀ ਉਪੱਰ ਹੈ, ਉਹ ਨਰ ਵੀ ਹੈ ਤੇ ਨਾਰ ਵੀ। ਅਕਾਲ ਪੁਰਖ ਹੀ ਸਭ ਦਾ ਦਾਤਾ ਹੈ ਅਤੇ ਉਸ ਤੋਂ ਛੁਟ ਸਾਡਾ ਹੋਰ ਕੋਈ ਨਹੀਂ :

੧) ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤ ਦਿਖਾਇਆ॥

(ਰਾਮਕਲੀ ਮ. ੩, ੯੨੧)

੨) ਇਕੋ ਭਾਈ ਮਿਤੁ ਇਕੋ ਮਾਤਾ ਪਿਤਾ॥

(ਸਿਰੀ ਰਾਗੁ ਮ. ੫, ੪੬)

੩) ਤੂੰ ਮੇਰਾ ਸਖਾ ਤੂ ਹੈ ਮੇਰਾ ਮੀਤੁ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ

(ਗਉੜੀ ਗੁਆਰੇਰੀ ਮ. ੫, ੧੮੧)

ਕਿਉਂਕਿ ਅਕਾਲ ਪੁਰਖ ਸਦਾ ਦਿਆਲੂ ਹੈ ਅਤੇ ਸਭਨਾਂ ਦੀ ਸਾਰ ਰਖੱਦਾ ਹੈ :

ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ॥

(ਸਿਰੀ ਰਾਗੁ ਮ. ੩, ੨੭)

ਅਕਾਲ ਪੁਰਖ ਭਗਤਾਂ ਤੇ ਅਨਾਥਾਂ ਦਾ ਨਾਥ ਹੈ ਅਤੇ ਸਭ ਦੀਨਾ ਦਾ ਮਿੱਤ੍ਰ ਤੇ ਸਾਥੀ ਹੈ :

ਭਗਤ ਵਛਲੁ ਅਨਾਥਹ ਨਾਥੇ॥ ਗੋਪੀਨਾਥੁ ਸਗਲ ਹੈ ਸਾਥੇ॥

(ਮਾਰੂ ਸੋਲਹੇ ਮ. ੫, ੧੦੮੨)

ਫਿਰ ਗੁਰਬਾਣੀ ਵਿੱਚ ਨਿਰੰਕਾਰ ਦੇ ਪ੍ਰਚਲਿਤ ਨਾਂਵ ਜੋ ਇਸ਼ਟ ਲਈ ਵਰਤੇ ਜਾਂਦੇ ਹਨ, ਸਭ ਵਰਤੇ ਗਏ ਹਨ। ਗੁਰਮਤਿ ਅਨੁਸਾਰ ਸਭ ਅਵਤਾਰਾਂ ਵਿਚ ਅਕਾਲ ਪੁਰਖ ਦੀ ਵਡਿਆਈ ਹੀ ਕੰਮ ਕਰਦੀ ਹੈ। ਇਸ ਲਈ ਇਨ੍ਹਾਂ ਅਵਤਾਰਾਂ ਦੇ ਨਾਵਾਂ ਨਾਲ ਵੀ ਅਕਾਲ ਪੁਰਖ ਦੀ ਮਹਿਮਾ ਨੂੰ ਗਾਵਿਆ ਗਿਆ ਹੈ :

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ॥ਮਧੁਸੂਦਨ ਦਾਮੋਦਰ ਸੁਆਮੀ॥
ਰਿਖੀਕੇਸ ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰੰਗਾ॥ .....

ਸ੍ਰੀ ਰੰਗ ਬੈਕੁੰਠ ਕੇ ਵਾਸੀ॥ ਮਛੁ ਕਛੁ ਕੂਰਮ ਆਗਿਆ ਅਉਤਰਾਸੀ॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ॥
ਨਿਰਾਹਾਰੀ ਨਿਰਵੈਰੁ ਸਮਾਇਆ॥ ਧਾਰਿ ਖੇਲ ਚਤੁਰਭੁਜੁ ਕਹਾਇਆ॥
ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ॥

(ਮਾਰੂ ਸੋਲਹੇ ਮ. ੫, ੧੦੮੨)

ਜਗਤ ਦਾ ਈਸ਼ਵਰ ਜੋ ਸਾਰੇ ਜਗ ਦੇ ਜੀਵਨ ਦੇ ਘਟ ਘਟ ਵਿੱਚ ਵੱਸਦਾ ਹੈ, ਦੀਨਾਂ ਦਰਦੀਆਂ ਦੀ ਰੱਖਿਆ ਕਰਦਿਆਂ ਅਸੁਰਾਂ, ਪਾਪੀਆਂ ਤੇ ਦੁਸ਼ਟਾਂ ਦਾ ਨਾਸ ਕਰਨ ਵਾਲਾ ਵੀ ਹੈ :

ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ॥
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ॥
ਧਰਣੀਧਰ ਈਸ ਨਰਸਿੰਘ ਨਾਰਾਇਣ॥
ਦਾੜਾ ਅਗ੍ਰੇ ਪ੍ਰਿਥਮਿ ਧਾਰਾਇਣ॥ (ਮਾਰੂ ਸੋਲਹੇ ਮ. ੫, ੧੦੮੨)

ਅਕਾਲ ਪੁਰਖ ਜੋ ਜਲ, ਥਲ ਤੇ ਸਭਨੀ ਥਾਈਂ ਰਮ ਰਿਹਾ ਹੈ, ਪਤਿਤਾਂ ਨੂੰ ਪਾਵਨ ਕਰਨ ਵਾਲਾ ਅਤੇ ਦੁੱਖਾਂ ਦਾ ਵਿਨਾਸ ਕਰਨ ਵਾਲਾ ਹੈ :

ਸਾਰਿੰਗਧਾਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ॥
ਨਿਹਕੰਟਕੁ ਨਿਹਕੇਵਲੁ ਕਹੀਐ॥ ਧਨੰਜੈ ਜਲਿ ਥਲਿ ਹੈ ਮਹੀਐ॥

..................

ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵਖੰਡਨੁ॥

(ਮਾਰੂ ਸੋਲਹੇ ਮ. ੫, ੧੦੮੩)

ਇਵੇਂ ਅਕਾਲ ਪੁਰਖ ਮਾਤਾ ਪਿਤਾ ਸਮਾਨ ਸਭ ਦੀ ਸਾਰ ਰੱਖਦਿਆਂ ਪ੍ਰਤਿਪਾਲਣਾ ਕਰਦਾ ਹੈ ਅਤੇ ਹੰਕਾਰੀਆਂ, ਪਾਪੀਆਂ, ਅਸੁਰਾਂ ਅਤੇ ਦੁਸ਼ਟਾਂ ਦਾ ਨਾਸ ਕਰਕੇ ਦੀਨਾਂ ਅਨਾਥਾਂ ਅਤੇ ਭਗਤਾਂ ਦੀ ਸਹਾਇਤਾ ਕਰਦਾ ਹੈ।

'ਜਾਪੁ' ਸਾਹਿਬ ਵਿੱਚ ਵੀ ਅਕਾਲ ਪੁਰਖ ਸਭ ਦੀ ਪ੍ਰਤਿਪਾਲਣਾ ਕਰਦਿਆਂ 'ਨਿਤ ਨਾਰਾਇਣੇ', 'ਰਜ਼ਾਇਕ ਯਕੀਨੇ', 'ਰੋਜ਼ੀ ਦਿਹਿੰਦ' ਹੋ ਕੇ 'ਸੱਤ੍ਰੰ ਪ੍ਰਣਾਸੀ', 'ਖਲਘਾਇਕ ਹੈਂ', 'ਅਰੁ ਘਾਲਯ ਹੈਂ', 'ਗਰਬ ਗੰਜਨ', 'ਗਨੀਮੁਲ ਸ਼ਿਕਸਤੇ', 'ਗਰੀਬੁਲ ਪਰਸਤੈ' ਹੋ ਕੇ ਹੰਕਾਰੀਆਂ, ਜ਼ਾਲਮਾਂ, ਦੁਸ਼ਟਾਂ, ਪਾਪੀਆਂ ਦਾ ਨਾਸ ਕਰਕੇ ਗਰੀਬਾਂ ਅਤੇ ਦੀਨਾਂ ਦੀ ਰਖਵਾਲੀ ਕਰਦਾ ਹੈ।

(vi) ਗੁਰਮਤਿ ਦੀ ਧਾਰਣਾ ਹੈ ਕਿ ਅਨੂਪਮ ਸੁੰਦਰ ਕੋਮਲ ਨੈਣਾਂ ਤੇ ਕੁੰਡਲ ਕੇਸਾਂ ਵਾਲਾ ਅਕਾਲ ਪੁਰਖ ਸੰਖ, ਚੱਕ੍ਰ ਤੇ ਗਦਾ ਧਾਰਨ ਕਰਕੇ ਸਸਤ੍ਰਧਾਰੀ ਹੋ ਕੇ ਸੰਤਾਂ ਤੇ ਦੀਨਾਂ ਦੇ ਦਰਦਾਂ ਦਾ ਨਾਸ ਕਰਕੇ ਸਹਾਈ ਹੁੰਦਾ ਹੈ :

੧) ਬਨਮਾਲਾ ਬਿਖੂਭਨ ਕਮਲ ਨੈਨ॥ ਸੁੰਦਰ ਕੁੰਡਲ ਮੁਕਟ ਬੈਨ॥
ਸੰਖ ਚੱਕ੍ਰ ਗਦਾ ਹੈ ਧਾਰੀ॥ ਮਹਾ ਸਾਰਥੀ ਸਤਸੰਗਾ॥

(ਮਾਰੂ ਸੋਲਹੇ ਮ: ੫, ੧੦੮੨)

੨) ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ॥

ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕ ਦਾਤਾ ਸਭ ਹੈ ਮੰਗਾ॥ (ਉਹੀ, ੧੦੮੨)

ਅਕਾਲ ਪੁਰਖ ਗਰੀਬ ਨਿਵਾਜ਼ ਹੈ, ਉਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਵੱਡੇ ਵੱਡੇ ਹੰਕਾਰੀਆਂ ਨੂੰ ਖਿਨ ਵਿੱਚ ਉਹ ਉਥਾਪ ਦਿੰਦਾ ਹੈ ਅਤੇ ਨੀਵਿਆਂ ਤੇ ਨਿਤਾਣਿਆਂ ਨੂੰ ਰਾਜ-ਭਾਗ ਦਾ ਸੁਆਮੀ ਬਣਾ ਦਿੰਦਾ ਹੈ :

ਖਿਨ ਮਹਿ ਥਾਪਿ ਉਥਾਪਨ ਹਾਰਾ॥ ਅੰਤੁ ਨਹੀ ਕਿਛੁ ਪਾਰਾਵਾਰਾ॥ .....

ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ॥

(ਗਉੜੀ ਸੁਖਮਨੀ ਮ. ੫, ੨੭੭)

'ਜਾਪੁ' ਸਾਹਿਬ ਵਿਚ ਵੀ ਦ੍ਰਿੜ੍ਹ ਆਧਾਰ ਉਤੇ ਹੌਸਲਾ ਦੇ ਕੇ ਬੀਰਤਾ ਦੀ ਭਾਵਨਾ ਨੂੰ ਜਗਾਉਣ ਲਈ ਇਸੇ ਮਨੋਵਿਗਿਆਨਕ ਵਿਉਂਤ ਦੀ ਯੁਕਤੀ ਦੁਆਰਾ ਅਕਾਲ ਪੁਰਖ ਦਾ ਵਰਨਣ ਸ਼ਸਤ੍ਰਾਂ, ਅਸਤ੍ਰਾਂ, ਗਹਿਣਿਆਂ, ਸੁੰਦਰਤਾ, ਚਮਕ, ਬਲ, ਦੁਸ਼ਟਾਂ, ਵੈਰੀਆਂ, ਆਕੀਆਂ, ਜੁੱਧਾਂ, ਜਿੱਤਾਂ ਦੇ ਹਵਾਲੇ ਨਾਲ ਕਰਦਿਆਂ ਅਕਾਲ ਪੁਰਖ ਦੇ ਸ਼ਸਤ੍ਰ ਤੇ ਅਸਤ੍ਰਧਾਰੀ ਰੂਪ ਵਿੱਚ ਵੀ ਉਸਾਰੀ ਕੀਤੀ ਹੈ :

ਨਮੋ ਸਸਤ੍ਰਪਾਣੇ॥ ਨਮੋ ਅਸਤ੍ਰ ਮਾਣੇ॥

ਨਮੋ ਪਰਮ ਗਿਆਤਾ॥ ਨਮੋ ਲੋਕ ਮਾਤਾ॥ ੫੨॥

ਅਕਾਲ ਪੁਰਖ ਦੁਸ਼ਟਾਂ ਦਾ ਗਰਬ ਤੋੜ ਕੇ ਵਿਨਾਸ ਕਰਨ ਵਾਲਾ ਹੈ :

ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ॥ ੮੪॥

ਅਕਾਲ ਪੁਰਖ 'ਆਸੋਕ ਬਰਨੈ', 'ਹੁਸਨਲ ਜਮਾਲ ਹੈਂ', 'ਹੁਸਨੁਲ ਚਰਾਗ ਹੈਂ', 'ਗ਼ਨੀਮੁਲ ਸ਼ਿਕਸਤੈ', 'ਗਰੀਬੁਲ ਪਰਸਤੈ', 'ਗਨੀਮੁਲ ਖਿਰਾਜ ਹੈਂ', 'ਹਰੀਫੁਲ ਸ਼ਿਕੰਨ ਹੈਂ', ਹਿਰਾਸੁਲ ਫਿਕੰਨ ਹੈਂ ਹੋ ਕੇ ਹੰਕਾਰੀਆਂ ਤੇ ਜਬਰ ਕਰਨ ਵਾਲਿਆਂ ਦਾ ਨਾਸ ਕਰਨ ਵਾਲਾ ਹੈ।

(vii) ਗੁਰਬਾਣੀ ਦੀ ਧਾਰਣਾ ਹੈ ਕਿ ਅਕਾਲ ਪੁਰਖ ਦੇ ਚੋਜ ਬੇਅੰਤ ਹਨ। ਇਸ ਸ੍ਰਿਸ਼ਟੀ ਦੇ ਅਖਾੜੇ ਵਿੱਚ ਉਹ ਭਾਂਤ ਭਾਂਤ ਦੇ ਨਿਰਤ ਕਰਦਾ ਹੈ। ਕਦੇ ਮਹਾਕ੍ਰੋਧੀ ਹੋ ਕੇ ਵਿਕਰਾਲ ਰੂਪ ਧਾਰਦਾ ਹੈ ਅਤੇ ਕਦੇ ਸਭ ਤੋਂ ਵੱਡਾ ਮਹਾਰਾਜਾ ਹੋ ਕੇ ਨੀਚਾਂ ਤੇ ਭਿਖਾਰੀਆਂ ਨੂੰ ਮਾਣ ਦੇ ਕੇ ਨਿਵਾਜਦਾ ਹੈ :

ਕਬਹੂ ਨਿਰਤਿ ਕਰੈ ਬਹੁ ਭਾਤਿ॥ ......

ਕਬਹੂ ਮਹਾ ਕ੍ਰੋਧ ਬਿਕਰਾਲ॥

ਕਬਹੂ ਹੋਇ ਬਹੈ ਬਡ ਰਾਜਾ॥

ਕਬਹੂ ਭੇਖਾਰੀ ਨੀਚ ਕਾ ਸਾਜਾ॥ (ਗਉੜੀ ਸੁਖਮਨੀ ਮ. ੫, ੨੭੭)

ਮਹਾਨ ਪ੍ਰਤਾਪ ਵਾਲੇ ਅਕਾਲ ਪੁਰਖ ਦੇ ਹੁਕਮ ਤੇ ਰਜ਼ਾ ਵਿੱਚ ਹੀ ਸੰਸਾਰ ਦੀ ਸਭ ਕਾਰ ਹੋ ਰਹੀ ਹੈ। ਜੇ ਉਸ ਦੀ ਨਦਰਿ ਦੀ ਕ੍ਰੋਪੀ ਹੋ ਜਾਏ ਤਾਂ ਵੱਡੇ ਵੱਡੇ ਸੁਲਤਾਨਾਂ ਦੀ ਐਸੀ

ਦੁਰਦਸ਼ਾ ਹੋ ਜਾਂਦੀ ਹੈ ਕਿ ਦਰ ਦਰ ਭਿਖ ਮੰਗਣ ਤੇ ਉਨ੍ਹਾਂ ਨੂੰ ਕੋਈ ਭਿਖਿਆ ਵੀ ਨਹੀਂ ਦਿੰਦਾ :

ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥
ਦਰਿ ਮੰਗਨਿ ਭਿਖ ਨ ਪਾਇਦਾ॥ (ਆਸਾ ਮ. ੧, ੪੭੨)

ਸੱਚਾ ਅਕਾਲ ਪੁਰਖ ਅਸੁਰਾਂ ਨੂੰ ਸੰਘਾਰਣ ਵਾਲਾ ਅਤੇ ਭਗਤਾਂ ਦਾ ਰਖਵਾਲਾ ਹੈ। ਉਹ ਸੱਚਾ ਸਾਹਿਬ ਹੀ ਸਭ ਤੋਂ ਵੱਡਾ ਸ਼ਾਹਾਂ ਦਾ ਪਾਤਸ਼ਾਹ ਹੈ :

ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ॥ ਗੁਰ ਕੇ ਸਬਦਿ ਭਗਤਿ ਨਿਸਤਾਰਣੁ॥
ਮੇਰਾ ਪ੍ਰਭ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ॥
(ਮਾਰੂ ਮ. ੩, ੧੦੫੬)

ਗਰਬ ਕਰਨ ਵਾਲੇ ਵੱਡੇ ਵੱਡੇ ਸੁਲਤਾਨਾਂ ਤੇ ਖਾਨਾਂ ਦੇ ਹੰਕਾਰ ਨੂੰ ਖਿਨ ਵਿੱਚ ਤੋੜਨ ਅਤੇ ਮੇਟਣ ਵਾਲਾ ਅਤੇ ਗਰੀਬਾਂ ਨੂੰ ਨਿਵਾਜ਼ ਕੇ ਮੀਰ ਅਮੀਰ ਬਣਾਉਣ ਵਾਲਾ ਅਕਾਲ ਪੁਰਖ ਬੇਅੰਤ ਹੈ :

ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ ਕਰੈ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ॥ ਕਿਛੁ ਕੀਮਤ ਕਹੀ ਨ ਜਾਈ ਹੇ॥
(ਮਾਰੂ ਸੋਹਲੇ ਮ. ੫, ੧੦੭੧)

ਜੋ ਵੀ ਦੀਨ, ਦੁੱਖੀ, ਨਿਮਾਣਾ ਦਰਦਾਂ ਤੇ ਕਸ਼ਟਾਂ ਦੇ ਨਿਵਾਰਣ ਲਈ ਅਨਾਥਾਂ ਦੇ ਨਾਥ ਅਕਾਲ ਪੁਰਖ ਦੀ ਸ਼ਰਣ ਵਿੱਚ ਦ੍ਰਿੜ੍ਹ ਭਾਵਨਾ ਨਾਲ ਆਉਂਦੇ ਹਨ, ਅਕਾਲ ਪੁਰਖ ਉਨ੍ਹਾਂ ਸਭ ਦਾ ਸਾਥ ਦਿੰਦਾ ਹੈ :

ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ॥
ਸਰਣਿ ਤੁਮਾਰੀ ਆਇਓ ਨਾਨਕ ਕੇ ਪ੍ਰਭ ਸਾਥ॥
(ਗਉੜੀ ਸੁਖਮਨੀ ਮ. ੫, ੨੬੪)

'ਜਾਪੁ' ਸਾਹਿਬ ਵਿੱਚ ਵੀ 'ਤ੍ਰਿਭਵਣ ਮਹੀਪੁ', 'ਨਮਸਤਸਤੁ ਦਿਆਲੇ', 'ਰਾਜ ਰਾਜੇਸ੍ਵਰੰ', 'ਨਮੋ ਸ਼ਾਹ ਸ਼ਾਹੇ', 'ਸ਼ਾਹਾਨ ਸ਼ਾਹ', 'ਰਾਜਾਨ ਰਾਜ', 'ਕਿ ਸਰਬੱਤ੍ਰ ਰਾਜੈ', 'ਗਨੀਮੁਲ ਸ਼ਿਕਸਤੈ', 'ਅਜ਼ੀਜ਼ੁਲ ਨਿਵਾਜ਼', 'ਗਰਬ ਗੰਜਨ', ਅਕਾਲ ਪੁਰਖ ਹਰ ਸੰਕਟ ਨੂੰ ਦੂਰ ਕਰਨ ਵਾਲਾ ਅਤੇ ਦੀਨ ਦਰਦੀਆਂ ਦੀ ਹਰ ਪ੍ਰਕਾਰ ਦੀ ਰੱਖਿਆ ਕਰਨ ਵਾਲਾ ਹੈ :

ਸਦਾ ਸੱਚਿਦਾਨੰਦ ਸੱਤ੍ਰੰ ਪ੍ਰਣਾਸੀ ॥ ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥
ਅਜਾਇਬ ਬਿਭੂਤੇ ਗਜਾਇਬ ਗਨੀਮੇ ॥ ਹਰੀਅੰ ਕਰੀਅੰ ਕਰੀਮੁਲ ਰਹੀਮੇ ॥ ੧੯੮ ॥
ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥ ੧੯੯ ॥

(viii) ਗੁਰਮਤਿ ਦੀ ਧਾਰਣਾ ਹੈ ਕਿ ਵੇਦ, ਸ਼ਾਸਤ੍ਰ, ਦੇਵੀ, ਦੇਵਤੇ ਤੇ ਹੋਰ ਸਭ

ਪਾਰਬ੍ਰਹਮ ਪਰਮੇਸਰ ਦੀ ਬੇਅੰਤਤਾ ਦਾ ਭੇਦ ਨਹੀਂ ਜਾਣ ਸਕੇ :

ਮਹਿਮਾ ਨਾ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥
ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥
ਦੇਵੀਆ ਨਹੀ ਜਾਨੈ ਮਰਮ॥ ਸਭ ਊਪਰ ਅਲਖ ਪਾਰਬ੍ਰਹਮ॥

(ਰਾਮਕਲੀ ਮ. ੫, ੮੯੪)

ਖਾਣੀਆਂ, ਬਾਣੀਆਂ, ਬ੍ਰਹਮਾ, ਬਿਸ਼ਨ, ਮਹੇਸ਼ ਤੇ ਤੇਤੀ ਕਰੋੜ ਦੇਵਤੇ ਤੇ ਦੈਂਤ ਸਭ ਉਸ ਦੀ ਆਰਾਧਨਾ ਕਰਦੇ ਹਨ ਪਰ ਉਸ ਬੇਅੰਤ ਅਕਾਲ ਪੁਰਖ ਦਾ ਜਸ ਅਚਿਤਵਿਆ ਹੀ ਰਿਹਾ ਹੈ :

ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿਜਨਾ॥
ਸਿਮਰਹਿ ਬ੍ਰਹਮੇ ਬਿਸਨ ਮਹੇਸਾ॥ ਸਿਮਰਹਿ ਦੇਵਤੇ ਕ੍ਰੋੜਿ ਤੇਤੀਸਾ॥
ਸਿਮਰਹਿ ਜਖਿ, ਦੈਤ ਸਭ ਸਿਮਰਹਿ॥ ਅਗਨਤੁ ਨ ਜਾਈ ਜਸੁ ਗਨਾ॥

(ਮਾਰੂ ਸੋਹਲੇ ਮ. ੫, ੧੦੭੯)

'ਜਾਪੁ' ਸਾਹਿਬ ਵਿੱਚ ਵੀ ਇਸ ਵਿਚਾਰ ਨੂੰ ਸਪਸ਼ਟ ਕਰਦਿਆਂ ਦੱਸਿਆ ਹੈ ਕਿ ਵੇਦ, ਸ਼ਾਸਤ੍ਰ, ਦੇਵੀ, ਦੇਵਤੇ, ਪੀਰ, ਫ਼ਕੀਰ ਤੇ ਹੋਰ ਧਾਰਮਿਕ ਗ੍ਰੰਥ ਅਕਾਲ ਪੁਰਖ ਦੇ ਪਰਿਭਾਸ਼ਕ ਭੇਦ ਨੂੰ ਨਹੀਂ ਪਛਾਣ ਸਕੇ :

ਦੇਵ ਭੇਵ ਨ ਜਾਨਹੀ ਜਿੰਹ ਬੇਦ ਅਉਰ ਕਤੇਬ॥
ਰੂਪ ਰੰਗ ਨ ਜਾਤਿ ਪਾਤਿ ਸੁ ਜਾਨਹੀ ਕਿੰਹ ਜੇਬ॥
ਤਾਤ ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ॥
ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ ਮਾਨਹੀ ਪੁਰ ਤੀਨ॥੮੨॥

(ix) ਗੁਰਮਤਿ ਦਾ ਫ਼ੁਰਮਾਨ ਹੈ ਕਿ ਬੁੱਧੀ ਦੀ ਸ਼ਕਤੀ ਨਾਲ ਅਕਾਲ ਪੁਰਖ ਦੇ ਗੁਣਾਂ ਨੂੰ ਲਖਿਆ ਨਹੀਂ ਜਾ ਸਕਦਾ। ਖਟ ਦਰਸ਼ਨ, ਵੇਦਾਂ ਤੇ ਸ਼ਾਸਤ੍ਰਾਂ ਦਾ ਪਠਨ ਪਾਠਨ, ਬਾਹਰੀ ਭੇਖ, ਪੂਜਾ, ਅਰਚਾ, ਤਿਲਕ ਲਾਣੇ ਤੇ ਤੀਰਥਾਂ ਦੇ ਰਟਨ ਵਰਗੇ ਕਰਮ ਕਾਂਡਾਂ ਨਾਲ ਅਕਾਲ ਪੁਰਖ ਦੀ ਛੂਹ ਪ੍ਰਾਪਤ ਨਹੀਂ ਹੁੰਦੀ, ਜਦ ਤਕ ਹਿਰਦਾ ਅੰਦਰੋਂ ਕਾਲਾ ਹੈ। ਕਰਮ, ਧਰਮ, ਨੇਮ, ਬ੍ਰਤ, ਪੂਜਾ ਦੀ ਘਾਲ ਸਭ ਵਿਅਰਥ ਹੈ, ਜਦ ਤਕ ਮਨੁੱਖ ਮਾਇਆ ਤੇ ਵਿਕਾਰਾਂ ਨੂੰ ਛੱਡ ਕੇ ਅਕਾਲ ਪੁਰਖ ਦੀ ਪ੍ਰੀਤ ਵਿੱਚ ਰਚ ਕੇ ਸੱਚੇ ਗੁਣਾਂ ਦਾ ਧਾਰਨੀ ਹੋਕੇ ਸੁੱਚਾ ਅਮਲੀ ਜੀਵਨ ਨਹੀਂ ਬਣਾਉਂਦਾ :

੧) ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ॥
ਖਟੁ ਦਰਸਨ ਭ੍ਰਮਤੇ ਫਿਰਹਿ ਨਹਿ ਮਿਲੀਐ ਭੇਖੰ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ॥
ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ॥

ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥
ਭੂਲਾ ਮਾਰਗ ਸੋ ਪਵੇ ਜਿਸੁ ਧੁਰਿ ਮਸਤਕਿ ਲੇਖੰ॥
ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰਅਖੀ ਦੇਖੰ॥

(ਡਖਣੇ ਮ. ੫, ੧੦੯੯)

੨) ਕਰਮ ਧਰਮ ਨੇਮ ਬ੍ਰਤ ਪੂਜਾ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ॥
ਤਾ ਕੀ ਪੂਰਨ ਹੋਈ ਘਾਲ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ॥
ਸੋ ਬੈਸਨੋ ਹੈ ਅਪਰ ਅਪਾਰੁ॥ ਕਹੁ ਨਾਨਕ ਜਿਨਿ ਤਜੇ ਬਿਕਾਰ॥

(ਗਉੜੀ ਮ. ੫, ੧੯੯)

ਹੱਠ-ਕਰਮਾਂ ਦੇ ਭੇਖਾਂ ਨਾਲ ਵੀ ਮਨ ਦੀ ਭਟਕਣਾ ਕਾਬੂ ਵਿੱਚ ਨਹੀਂ ਆਉਂਦੀ। ਬਹੁਤੇ ਲੋਕੀ ਹੱਠ ਕਰਮ ਕਰਦਿਆਂ ਉਲਟੇ ਹੋਰ ਹਉਮੈ ਵਿੱਚ ਗ੍ਰਸ ਕੇ ਅਭਿਮਾਨੀ ਹੋ ਜਾਂਦੇ ਹਨ:

ਮਨਹਠਿ ਕਿਨੈ ਨ ਪਾਇਓ ਸਭੈ ਥਕੇ ਕਰਮ ਕਮਾਇ॥
ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥

(ਵਡਹੰਸੁ ਕੀ ਵਾਰ, ਸਲੋਕ ਮ. ੩, ੫੯੩)

ਮੰਤ੍ਰ, ਤੰਤ੍ਰ, ਜੰਤ੍ਰ ਤੇ ਭਰਮ ਅਕਾਲ ਪੁਰਖ ਦੀ ਪ੍ਰਾਪਤੀ ਦੇ ਸਾਧਨ ਨਹੀਂ, ਸਹੀ ਸਾਧਨਾ ਤਾਂ ਹਰਿ ਨਾਮ ਦੀ ਟੇਕ ਲੈ ਕੇ ਉੱਤਮ ਤੇ ਸੁੱਚੇ ਗੁਣਾਂ ਨੂੰ ਸਚਾਈ ਨਾਲ ਧਾਰਨ ਕਰਕੇ ਮਨ, ਬਚਨ ਅਤੇ ਕਰਮ ਦੁਆਰਾ ਜੀਵਨ ਵਿੱਚ ਅਪਨਾਉਣਾ ਹੈ :

੧) ਅਉਖਧ ਮੰਤ੍ਰ ਤੰਤ੍ਰ ਸਭਿ ਛਾਰੁ॥ ਕਰਣੈਹਾਰੁ ਰਿਦੇ ਮਹਿ ਧਾਰੁ॥

(ਗਉੜੀ ਮ. ੫, ੧੯੬)

੨) ਸਤਿਗੁਰਿ ਮੰਤ੍ਰੁ ਦੀਓ ਹਰਿਨਾਮ॥ ਇਹ ਆਸਰ ਪੂਰਨ ਭਏ ਕਾਮ॥

(ਉਹੀ, ੧੯੬)

੩) ਮਨ ਬਚ ਕ੍ਰਮ ਗੋਵਿੰਦ ਅਧਾਰੁ॥ ਤਾ ਤੇ ਛੁਟਿਓ ਬਿਖੁ ਸੰਸਾਰੁ॥ (ਉਹੀ ੧੯੭)

ਅਕਾਲ ਪੁਰਖ ਦੀ ਸੱਚੀ ਪ੍ਰੀਤ ਦੇ ਹਿਰਦੇ ਦੇ ਧੁਰ ਅੰਦਰ ਪ੍ਰਵੇਸ਼ ਕਰ ਜਾਣ ਨਾਲ ਰਾਮ ਨਾਮਿ ਦੇ ਗੀਤ, ਸੰਗੀਤ, ਕਾਵਿ ਅੰਦਰੋਂ ਆਪ ਮੁਹਾਰੇ ਫੁਟਦੇ ਹਨ ਤੇ ਇਵੇਂ ਅਕਾਲ ਪੁਰਖ ਦੇ ਗੁਣਾਂ ਦੀ ਬੂਝ ਦੁੱਖਾਂ ਤੋਂ ਮੁਕਤ ਕਰ ਦਿੰਦੀ ਹੈ :

੧) ਗੀਤ ਨਾਦ ਕਵਿਤ ਸੁਣਿ ਰਾਮਨਾਮਿ ਦੁਖੁ ਭਾਗੈ॥
ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥

(ਤੁਖਾਰੀ ਛੰਤ ਮ. ੧, ਬਾਰਹਮਾਹਾ, ੧੧੦੯)

੨) ਗੀਤ ਚਰਿਤ ਪ੍ਰਭ ਕੇ ਗੁਨ ਗਾਵਾ॥ (ਗਉੜੀ ਮ. ੫, ੨੧੨)

'ਜਾਪੁ' ਸਾਹਿਬ ਵਿੱਚ ਵੀ ਸਪਸ਼ਟ ਕੀਤਾ ਹੈ ਕਿ ਵੇਦਾਂ, ਸ਼ਾਸਤ੍ਰਾਂ, ਸਿੰਮ੍ਰਿਤੀਆਂ ਦੇ ਪਾਠ ਅਤੇ ਇਨ੍ਹਾਂ ਦੁਆਰਾ ਦ੍ਰਿੜ੍ਹ ਕਰਾਏ ਕਰਮ, ਧਰਮ, ਨੇਮ, ਬਰਤ, ਹੱਠ ਕਰਮ, ਇਸ਼ਨਾਨ, ਦਾਨ, ਜੰਤ੍ਰ, ਮੰਤ੍ਰ, ਤੰਤ੍ਰ ਆਦਿ ਦੀਆਂ ਕਰਮਕਾਂਡੀ ਕਿਰਿਆਵਾਂ ਨਾਲ ਅਕਾਲ ਪੁਰਖ ਦਾ ਭੇਦ ਨਹੀਂ ਖੁਲ੍ਹਦਾ ਅਤੇ ਇਨ੍ਹਾਂ ਯੁਕਤੀਆਂ ਨਾਲ ਮਾਨਵੀ ਪਹੁੰਚ ਦੀ ਪਕੜ ਵਿਚ ਅਕਾਲ

ਪੁਰਖ ਨਹੀਂ ਆ ਸਕਦਾ :

ਸਰਬ ਸਾਸਤ੍ਰ ਨ ਜਾਨਹੀ ਜਿੰਹ ਰੂਪ ਰੰਗ ਅਰੁ ਰੇਖ॥
ਪਰਮ ਬੇਦ ਪੁਰਾਨ ਜਾਕਹਿ ਨੇਤਿ ਭਾਖਤ ਨਿੱਤ॥
ਕੋਟਿ ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਹੀ ਵਹੁ ਚਿੱਤ॥੮੬॥

ਅਕਾਲ ਪੁਰਖ ਮੰਤ੍ਰਾਂ, ਜੰਤ੍ਰਾਂ ਤੇ ਤੰਤ੍ਰਾਂ ਤੋਂ ਉਤੇ ਹੈ। ਉਸ ਦਾ ਨਾਮ ਹੀ ਸਭ ਤੋਂ ਵੱਡਾ ਮੰਤ੍ਰ, ਵੱਡਾ ਜੰਤ੍ਰ ਤੇ ਵੱਡਾ ਤੰਤ੍ਰ ਹੈ :

ਨਮੋ ਮੰਤ੍ਰ ਮੰਤ੍ਰੰ॥ਨਮੋ ਜੰਤ੍ਰ ਜੰਤ੍ਰੰ॥ ਨਮੋ ਇਸਟ ਇਸਟੇ॥ ਨਮੋ ਤੰਤ੍ਰ ਤੰਤ੍ਰੰ॥ ੫੭॥

'ਜਾਪੁ' ਸਾਹਿਬ ਵਿੱਚ ਕਿਸੇ ਤਰ੍ਹਾਂ ਦਾ ਸ਼ੰਕਾ ਨਹੀਂ ਰਹਿਣ ਦਿੱਤਾ ਗਿਆ ਕਿ ਜਦ ਅਕਾਲ ਪੁਰਖ ਦਾ ਪਰਿਭਾਸ਼ਕ ਭੇਦ, ਭਾਰਤੀ ਅਤੇ ਸਾਮੀ ਗ੍ਰੰਥਾਂ ਵਿੱਚ ਪ੍ਰਗਟ ਨਹੀਂ ਹੋ ਸਕਿਆ ਅਤੇ ਜਿਸਦੇ ਭੇਦ ਨੂੰ ਰਿਸ਼ੀ, ਮੁਨੀ ਅਤੇ ਪੀਰ ਫ਼ਕੀਰ ਵੀ ਨਹੀਂ ਪਾ ਸਕੇ, ਉਹ ਨਿਰਸੰਦੇਹ ਮਾਨਵੀ ਪਹੁੰਚ ਤੋਂ ਪਰੇ ਹੈ।

(x) ਗੁਰਮਤਿ ਨੇ ਇਸ ਗੁੰਝਲ ਦੇ ਸਮਾਧਾਨ ਲਈ ਪਰਮਾਤਮ-ਜੋਤਿ ਨੂੰ ਸ਼ਬਦ ਰੂਪ ਵਿੱਚ ਪਛਾਨਣ ਦਾ ਰਾਹ ਸਮਝਾਇਆ ਹੈ। ਅਕਾਲ-ਪੁਰਖ ਦਾ ਸ਼ਬਦ ਨਾਮ ਹੀ ਗੁਰੂ ਹੈ, ਜਿਸਨੂੰ ਅਨੁਭਵ ਕਰਕੇ ਅਮਲੀ ਜੀਵਨ ਵਿੱਚ ਅਪਣਾ ਕੇ ਸੰਸਾਰ ਦੇ ਭਵ-ਸਾਗਰ ਨੂੰ ਤਰਿਆ ਜਾ ਸਕਦਾ ਹੈ। ਸ਼ਬਦ ਗੁਰੂ ਦੀ ਪਛਾਣ ਅਤੇ ਸੁਰਤਿ ਵਿੱਚ ਇਸ ਦੀ ਬੂਝ ਨਾਲ ਹੀ ਚਿਹਨ, ਵਰਨ ਰਹਿਤ ਅਕਾਲ ਪੁਰਖ ਅਨੁਭਵ ਵਿੱਚ ਸਮਾਉਂਦਾ ਹੈ :

੧) ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥
(ਰਾਮਕਲੀ ਮ. ੧, ਸਿਧ ਗੋਸਟਿ, ੯੪੪)

੨) ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ॥
ਸਰਬ ਜੋਤਿ ਜਗ ਜੀਵਨਾ ਸਿਰਿ ਸਿਰਿ ਸਾਚਾ ਲੇਖੁ॥ (ਮਾਰੂ ਮ. ੧, ੯੯੨)

'ਜਾਪੁ' ਸਾਹਿਬ ਵਿੱਚ ਇਸੇ ਧਾਰਣਾ ਨੂੰ ਆਧਾਰ ਬਣਾ ਕੇ ਸਪਸ਼ਟ ਕੀਤਾ ਹੈ ਕਿ ਅਕਾਲ ਪੁਰਖ ਅਕਲ ਜਾਂ ਕਰਮ-ਕਾਂਡ ਦੁਆਰਾ ਨਹੀਂ ਸੱਗੋਂ ਹਿਰਦੇ ਦੀ ਪ੍ਰੀਤ ਅਤੇ ਅਨੁਰਾਗ ਭਾਵਨਾ ਨਾਲ ਸ਼ਬਦ-ਗੁਣਾਂ ਦੀ ਪਛਾਣ ਕਰਕੇ ਅਮਲੀ ਜੀਵਨ ਵਿੱਚ ਅਪਨਾਉਣ ਨਾਲ ਅਨੁਭਵ ਕੀਤਾ ਜਾ ਸਕਦਾ ਹੈ :

ਨਾਮ ਠਾਮ ਨ ਜਾਤਿ ਜਾਕਰ ਰੂਪ ਰੰਗ ਨ ਰੇਖ॥
ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ॥
ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥
ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ॥੮੦॥

ਇੱਥੇ ਦੱਸਿਆ ਹੈ ਕਿ ਅਕਾਲ ਪੁਰਖ ਹਰ ਪਾਸੇ, ਹਰ ਨੁਕਰੇ ਪਿਆਰ ਰੂਪ ਹੋ ਕੇ ਪਸਰ ਰਿਹਾ ਹੈ। ਇਹ ਪ੍ਰਤੀਤੀ ਅਕਲ ਦੀ ਨਹੀਂ, ਦਿਲ ਦਾ ਵਿਸ਼ਾ ਹੈ। ਇਹ ਪ੍ਰਤੀਤੀ ਹੀ ਅਕਾਲ ਪੁਰਖ ਦਾ ਚਿਤ ਵਿੱਚ ਆ ਵਸਣਾ ਹੈ। ਇਹ ਸੁਧਰਮ ਹੈ ਅਤੇ ਅਕਾਲ ਪੁਰਖ ਹੀ

ਇਸ ਸੁਹਣੇ ਧਰਮ ਦਾ ਆਸਰਾ ਹੈ।

(xi) ਗੁਰਮਤਿ ਅਨੁਸਾਰ ਅਕਾਲ ਪੁਰਖ ਦੀ ਰੰਗਾ-ਰੰਗੀ ਅਸਚਰਜ ਰਚਨਾ ਵੇਖ ਕੇ ਹਿਰਦੇ ਵਿੱਚ ਵਿਸਮਾਦ ਦਾ ਭਾਉ ਜਾਗਦਾ ਹੈ ਅਤੇ ਸਭ ਥਾਂ ਅਕਾਲ ਪੁਰਖ ਦੀ ਛਬਿ ਨੂੰ ਪਸਰਿਆ ਅਨੁਭਵ ਕਰਕੇ ਸੁਰਤ ਅਨੰਦਮਈ ਹਿਲੋਰੇ ਲੈਣ ਲੱਗ ਪੈਂਦੀ ਹੈ :

ਬਿਸਮਨਿ ਬਿਸਮ ਭਏ ਬਿਸਮਾਦ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥
(ਗਉੜੀ ਸੁਖਮਨੀ ਮ. ੫, ੨੮੫)

ਅਪਰੰਪਾਰ ਅਕਾਲਪੁਰਖ ਦੇ ਗੁਣਾਂ ਦਾ ਕਥਨ ਕਥਨੀ ਤੋਂ ਬਾਹਰਾ ਹੈ :

ਤੇਰੀ ਅਕਥ ਕਥਾ ਕਥਨੁ ਨ ਜਾਈ॥ (ਸੋਰਠਿ ਮ. ੫, ੬੧੦)

ਅਕਾਲ ਪੁਰਖ ਦਾ ਕਿਰਤਮ ਨਾਮ ਹੀ ਜਪਿਆ ਜਾ ਸਕਦਾ ਹੈ, ਉਸ ਦਾ ਪਰਾ ਪੂਰਬਲਾ ਨਾਮ ਸਤਿਨਾਮ ਹੈ, ਉਸੇ ਦੀ ਸ਼ਰਣ ਲੈ ਕੇ ਜਾਚਕ ਵਿਸਮਾਦ ਦੇ ਭਾਵ ਵਿਚ ਗੜੂੰਦ ਹੋ ਆਪਣੇ ਆਪ ਨੂੰ ਉਸ ਦੇ ਰੰਗ ਵਿੱਚ ਰੰਗੀਜਣ ਦਾ ਯਤਨ ਕਰਦੇ ਹਨ :

ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿਨਾਮੁ ਤੇਰਾ ਪਰਾ ਪੂਰਬਲਾ॥
ਕਹੁ ਨਾਨਕ ਭਗਤ ਭਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ॥
(ਮਾਰੂ ਸੋਲਹੇ ਮ. ੫, ੧੦੮੩)

'ਜਾਪੁ' ਸਾਹਿਬ ਵਿੱਚ ਵੀ ਫੁਰਮਾਨ ਹੈ ਕਿ ਬੰਦਨਾ-ਜੋਗ ਅਕਾਲ ਪੁਰਖ ਨੂੰ ਨਮਸਕਾਰ ਹੈ, ਜੋ ਸਭ ਥਾਂ ਹੈ ਅਤੇ ਜਗਤ ਦੇ ਸਾਰੇ ਜੀਅ-ਜੰਤ ਜਿਸਦਾ ਸਰੂਪ ਹਨ, ਜੋ ਬਦੀਆਂ ਦਾ ਨਾਸ ਕਰਨ ਵਾਲਾ ਹੈ ਅਤੇ ਸੁਧਰਮ ਦੇ ਫ਼ਰਜ਼ਾਂ ਨੂੰ ਚੰਗੀ ਤਰ੍ਹਾਂ ਨਿਭਾਉਣ ਵਾਲਾ ਹੈ :

ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ॥
ਅਗੰਜੁਲ ਅਨਾਮੇ, ਸਮਸਤੁਲ ਨਿਵਾਸੇ॥
ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ॥
ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ॥ ੯੭॥

ਉਹ ਅਕਾਲ ਪੁਰਖ ਜ਼ਾਹਰਾ ਜ਼ਹੂਰ ਹੈ ਅਤੇ ਹਰ ਥਾਂ ਹਾਜ਼ਰ ਨਾਜ਼ਰ ਹੈ, ਉਸ ਅੱਗੇ ਸਭ ਨਿਉਂਦੇ ਹਨ ਅਤੇ ਸਭ ਉਸ ਦੇ ਗੁਣਾਂ ਦਾ ਜ਼ਿਕਰ ਕਰਦੇ ਹਨ :

ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥
ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ॥ ੧੫੦॥

ਉਸ ਅਕਾਲ ਪੁਰਖ ਦੀ ਹਸਤੀ ਨੂੰ ਸਭ ਮੰਨਦੇ ਹਨ ਅਤੇ ਸਭ ਉਸੇ ਦੀ ਪੂਜਾ ਕਰਦੇ ਹਨ ਕਿਉਂਕਿ ਉਸ ਦਾ ਵਜੂਦ ਹਰ ਥਾਂ ਕਾਇਮ ਹੈ :

੧) ਕਿ ਸਰਬੱਤ੍ਰ ਮਾਨਿਯੈਂ॥ ਸਦੈਵੰ ਪ੍ਰਧਾਨਿਯੈਂ॥
ਕਿ ਸਰਬੱਤ੍ਰ ਜਾਪੀਯੈ॥ ਕਿ ਸਰਬੱਤ੍ਰ ਥਾਪਿਯੈ॥ ੧੧੮॥

੨) ਘਰਿ ਘਰਿ ਪ੍ਰਨਾਮ॥ ਚਿਤ ਚਰਨ ਨਾਮ॥
ਅਨਛਿੱਜ ਗਾਤ॥ ਆਜਿਜ ਨ ਬਾਤ॥੧੬੮॥

ਇਵੇਂ 'ਜਾਪੁ' ਸਾਹਿਬ ਵਿੱਚ ਦ੍ਰਿੜ੍ਹ ਕਰਾਇਆ ਹੈ ਕਿ ਸੋਚ ਨੂੰ ਕਿਆਸ, ਵਿਸ਼ਵਾਸ਼ ਜਾਂ

ਲਾਰੇ ਨਾਲ ਬੰਨ੍ਹਣ ਦੀ ਥਾਂ ਲੋੜ ਇਹ ਹੈ ਕਿ ਮਾਨਵ ਚੇਤਨਾ ਨੂੰ ਇਸ ਪਾਸੇ ਰੁਚਿਤ ਕੀਤਾ ਜਾਏ ਕਿ ਅਕਾਲ ਪੁਰਖ ਦੀ ਪਛਾਣ ਅਕਾਲ ਪੁਰਖ ਦੇ ਗੁਣਾਂ ਨੂੰ ਪਛਾਨਣ ਤੇ ਗ੍ਰਹਿਣ ਕਰਨ ਵਿੱਚ ਹੈ। ਇਹ ਸ਼ਬਦ ਤੇ ਨਾਮ ਨੂੰ ਆਧਾਰ ਬਣਾ ਕੇ ਹੀ ਸੰਭਵ ਹੈ। ਅਕਾਲ ਪੁਰਖ ਸਰਬ-ਵਿਆਪਕ ਹੈ ਅਤੇ ਇਸ ਸਰਬ ਵਿਆਪਕਤਾ ਦੀ ਸਦ-ਚੇਤਨਾ ਅਤੇ ਸਦ-ਪਾਲਨਾ ਅਕਾਲ ਪੁਰਖ ਨਾਲ ਇਕ ਰਸ ਹੋਣਾ ਹੈ।

(xii) ਇਸ ਤਰ੍ਹਾਂ ਗੁਰਮਤਿ ਚਿੰਤਨ ਵਿਚ ਅਕਾਲ ਪੁਰਖ ਦੀ ਪ੍ਰਾਪਤੀ ਲਈ ਕਿਸੇ ਵਿਚੋਲੇ ਨੂੰ ਪ੍ਰਵਾਨ ਨਹੀਂ ਕੀਤਾ ਗਿਆ ਅਤੇ ਨਿਰੋਲ ਸ਼ਬਦ-ਜੁਗਤਿ ਦੀ ਪਹੁੰਚ-ਵਿਧੀ ਸਾਹਮਣੇ ਲਿਆਂਦੀ ਹੈ। ਅਕਾਲ ਪੁਰਖ ਸਿਫ਼ਤਾਂ ਤੇ ਗੁਣਾਂ ਦਾ ਮੁਜੱਸਮਾ ਹੈ ਅਤੇ ਸਿਫ਼ਤਾਂ ਤੇ ਗੁਣਾਂ ਦਾ ਸਰੋਤ ਵੀ ਹੈ। ਅਕਾਲ ਪੁਰਖ ਦੇ ਗੁਣਾਂ ਨੂੰ ਜਪਦਿਆਂ ਇਨ੍ਹਾਂ ਦਾ ਮਾਨਵ ਸੁਭਾ ਦਾ ਅੰਗ ਬਣ ਜਾਣਾ ਇਹੀ ਨਾਮ ਸਿਮਰਨ ਹੈ। ਜਾਪੁ ਤੇ ਸਿਮਰਨ ਹੀ ਇਕ ਸਮੱਰਥ ਮਾਧਿਅਮ ਹੈ, ਜੋ ਮਾਨਵ ਨੂੰ ਅਕਾਲ ਪੁਰਖ ਨਾਲ ਇਕ ਸੁਰ ਕਰ ਸਕਦਾ ਹੈ। ਨਾਮ ਦੇ ਨਾਲੋਂ ਟੁੱਟੇ ਧਾਰਮਿਕ ਕਰਮ ਵਿਅਰਥ ਹਨ। ਮਨੁੱਖ ਦਾ ਸੰਕਟ ਹੈ ਕਿ ਸ਼ਬਦ ਜਾਂ ਨਾਮ ਦੀ ਸਿਖਿਆ ਦੇ ਅਮਲ ਨੂੰ ਗ੍ਰਹਿਣ ਕਰਨ ਦੀ ਥਾਂ ਸਿਖਿਆ-ਦਾਤਾ ਦੀ ਮੂਰਤੀ ਦਾ ਪੂਜਣ ਸ਼ੁਰੂ ਕਰ ਦਿੰਦਾ ਹੈ। ਮਾਨਵ ਦਾ ਸ਼ਬਦ ਦੀ ਥਾਂ ਸ਼ਬਦ-ਕਰਤਾ ਨਾਲ ਜੁੜਨ ਦੀ ਬਿਰਤੀ ਹਰ ਕਿਸਮ ਦੇ ਪਖੰਡ ਤੇ ਵਿਕਾਰ ਦਾ ਮੂਲ ਹੈਂ। ਇਵੇਂ ਬਹੁਤੇ ਲੋਕੀ ਵਕਤੀ ਪੂਰਤੀਆਂ ਤੇ ਤਿੜਕਵੇਂ ਵਿਸ਼ਵਾਸ਼ ਵਿਚ ਗ੍ਰਸੇ ਅਸੀਮ ਨੂੰ ਸੀਮਾ ਵਿੱਚ ਬੰਨ੍ਹਣ ਦੀਆਂ ਭ੍ਰਾਂਤੀਆਂ ਵਿੱਚ ਫਸੇ ਅਕਾਲ ਪੁਰਖ ਜਾਂ ਧਰਮ ਨੂੰ ਇੰਦ੍ਰਿਆਵੀ ਸੰਤੁਸ਼ਟਤਾ ਦਾ ਮਾਧਿਅਮ ਮਾਤਰ ਹੀ ਬਣਾ ਲੈਂਦੇ ਹਨ। ਇਹ ਸਾਰੀਆਂ ਸਮੱਸਿਆਵਾਂ ਮਾਨਵ ਮਨ ਨਾਲ ਸੰਬੰਧਿਤ ਹਨ। ਇਸੇ ਕਰਕੇ ਗੁਰਮਤਿ ਵਿੱਚ ਮਾਨਵ ਦੀ ਇਸ ਪ੍ਰਵਿਰਤੀ ਨੂੰ ਸਮਝਦਿਆਂ ਸਪਸ਼ਟ ਕੀਤਾ ਹੈ ਕਿ ਅਕਾਲ ਪੁਰਖ ਆਪਣੇ ਆਪ ਹੀ ਹੋਂਦ ਵਿੱਚ ਆਇਆ ਹੈ, ਉਸ ਦੀ ਕਿਸੇ ਰੂਪ ਵਿਚ ਸਥਾਪਨਾ ਨਹੀਂ ਕੀਤੀ ਜਾ ਸਕਦੀ :

ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨ ਸੋਇ॥(ਜਪੁ, ੨)

ਇਸ ਤਰ੍ਹਾਂ 'ਜਾਪੁ' ਸਾਹਿਬ ਵਿੱਚ ਅਗਿਆਨ-ਮੂਲਕ ਧਾਰਮਿਕ ਜੁਗਤਿ ਵਿਰੁੱਧ ਜੋ ਪ੍ਰਗਟਾਵਾ ਕੀਤਾ ਹੈ, ਉਹ ਮਾਨਵ ਵਿਸ਼ਵਾਸ਼ ਨੂੰ ਜੀਵੰਤ ਚਾਅ ਵਿੱਚ ਪਰਿਵਰਤਤ ਕਰਨ ਵਾਸਤੇ ਸਮਰਪਣ ਮੁਖੀ ਸਕ੍ਰਿਅਤਾ ਦੀ ਗੁਰਮਤਿ ਜੁਗਤਿ ਦੀ ਸਥਾਪਨਾ ਹੀ ਹੈ। ਇੱਥੇ ਅਵਤਾਰ ਜਾਂ ਪੈਗੰਬਰ ਦਾ ਬਦਲ ਸ਼ਬਦ-ਗੁਰੂ ਨੂੰ ਦਿੱਤਾ ਹੈ। ਸ਼ਬਦ ਗੁਰੂ ਦੀ ਪਛਾਣ ਹੀ ਗੁਰਬਾਣੀ ਹੈ। ਡਾ. ਬਲਕਾਰ ਸਿੰਘ ਜੀ ਨੇ 'ਦਸਮ ਗ੍ਰੰਥ ਦਾ ਪ੍ਰਸੰਗਕ ਪਰਿਚੇ' ਲੇਖ ਵਿੱਚ ਠੀਕ ਲਿਖਿਆ ਹੈ ਕਿ ਇਸ ਜੁਗਤਿ ਵਿੱਚ ਕੇਂਦ੍ਰੀਅਤਾ ਅਕਾਲ ਪੁਰਖ ਦੇ ਸੰਕਲਪ ਨੂੰ ਪ੍ਰਾਪਤ ਹੈ ਅਤੇ ਇਸੇ ਕੇਂਦਰੀ ਸੱਤਿਤਾ ਦਾ ਪ੍ਰਕਾਸ਼ਨ ਸਾਰੇ 'ਜਾਪੁ' ਸਾਹਿਬ ਵਿੱਚ ਹੋਇਆ ਹੈ। 'ਜਾਪੁ' ਸਾਹਿਬ ਦਾ ਅਕਾਲ ਪੁਰਖ ਗੁਣਾਂ ਦਾ ਮੁਜੱਸਮਾ ਹੋ ਕੇ ਜ਼ਾਹਰਾ ਜ਼ਹੂਰ ਹੈ ਅਤੇ ਇਸ ਨੂੰ ਕਿਸੇ ਵਿਸ਼ਵਾਸ਼ ਦੀ ਸੀਮਾ ਵਿੱਚ ਬੰਨ੍ਹੇ ਜਾਣ ਦੀ ਕੋਈ ਮਜਬੂਰੀ ਨਹੀਂ। ਇਹ ਸਿੱਖ ਧਰਮ-ਵਿਗਿਆਨ ਹੈ ਅਤੇ ਇਸ ਨਾਲ ਜੁੜੀ ਨੈਤਿਕਤਾ ਦਾ ਮੂਲ

ਅਕਾਲ ਪੁਰਖ ਦੇ ਗੁਣ ਹੀ ਹਨ। ਇਹੀ ਮਾਨਵ ਦੇ ਅੰਤਰ-ਪ੍ਰਕਾਸ਼ਨ ਦਾ ਵਸੀਲਾ ਹੈ।

## ੫) 'ਜਾਪੁ' ਸਾਹਿਬ ਦੀ ਧਾਰਮਿਕ ਜੁਗਤਿ :

(i) 'ਜਾਪੁ' ਸਾਹਿਬ ਦੀ ਧਾਰਮਿਕ ਜੁਗਤਿ ਨੂੰ ਸਮੇਂ ਅਤੇ ਸਥਾਨ ਦਾ ਬੰਧਨ ਨਹੀਂ ਹੈ, ਕਿਉਂਕਿ ਇਹ ਸੰਪੂਰਣ ਜ਼ਿੰਦਗੀ ਨੂੰ ਆਪਣੇ ਕਲਾਵੇ ਵਿੱਚ ਲੈਣ ਕਰਕੇ ਸਾਮੂਹਕ ਸਰੋਕਾਰਾਂ ਵਾਲੀ ਹੈ। ਇੱਥੇ ਮੁੱਖ ਗੱਲ ਇਹ ਦ੍ਰਿੜ੍ਹ ਕਰਾਈ ਹੈ ਕਿ ਅਕਾਲ ਪੁਰਖ ਵਾਂਗ ਇਨਸਾਨ ਦੀ ਪਛਾਣ ਉਸ ਦੀ ਜਨਮ ਜਾਂ ਜਾਤੀ ਤੋਂ ਨਹੀਂ, ਸੱਗੋਂ ਉਸ ਦੀਆਂ ਸਿਫ਼ਤਾਂ ਤੇ ਗੁਣਾਂ ਤੋਂ ਹੋਣੀ ਹੈ। ਸਿਫ਼ਤ ਤੋਂ ਰਹਿਤ ਹੋਂਦ ਖਿੜਕਿਆ ਹੋਇਆ ਵਿਸ਼ਵਾਸ਼ ਹੈ ਅਤੇ ਭੁਲੇਖਿਆਂ ਵਿੱਚ ਗੁਆਚਿਆ ਹੋਇਆ ਜੀਵਨ ਹੈ। ਸਿਫ਼ਤ-ਯੁਕਤ ਪਛਾਣ ਹੀ ਧਰਮ ਹੈ ਅਤੇ ਇਸੇ ਨੇ ਮਾਨਵ ਨੂੰ ਆਤਮ-ਪਛਾਣ ਦਾ ਧਾਰਨੀ ਬਣਾਉਣਾ ਹੈ। ਅਸੀਂ ਵੇਖਿਆ ਹੈ ਕਿ ਕਰਮ-ਨਾਵਾਂ ਦੀਆਂ ਛੋਹਾਂ ਨਾਲ ਜਿਸ ਅਕਾਲ ਪੁਰਖ ਦੇ ਸਰੂਪ ਨੂੰ 'ਜਾਪੁ' ਸਾਹਿਬ ਵਿੱਚ ਕੇਂਦ੍ਰੀ ਸ਼ਕਤੀ ਵੱਜੋਂ ਸਾਹਮਣੇ ਲਿਆਂਦਾ ਹੈ, ਉਹ ਮਾਨਵੀ ਪਹੁੰਚ ਵਿੱਚ ਬੁੱਧੀ ਰਾਹੀਂ ਨਹੀਂ, ਅਨੁਭਵ ਰਾਹੀਂ ਹੀ ਪਕੜ ਵਿੱਚ ਆ ਸਕਦਾ ਹੈ। ਇਸ ਦਾ ਆਧਾਰ ਆਪਾ ਸਮਰਪਨ ਹੈ। ਇਸੇ ਵਾਸਤੇ 'ਜਾਪੁ' ਸਾਹਿਬ ਵਿਚ ਸ਼ਬਦ 'ਨਮੋ' ਜਾਂ 'ਨਮਸਤੰ' ਵਰਤਿਆ ਹੈ। ਨਮੋ ਸਮਰਪਨ ਵੀ ਹੈ ਅਤੇ ਸਿਮਰਨ ਵੀ, ਨਮੋ ਸਤਿਮੁਖੀ ਸਕਾਰਮਕਤਾ ਹੈ।

(ii) 'ਜਾਪੁ' ਸਾਹਿਬ ਕਰਤਾ ਦੇ ਅਕਾਲ ਪੁਰਖ ਸਰੂਪ ਬਾਰੇ ਬੁਨਿਆਦੀ ਵਿਸ਼ਵਾਸ਼ ਕਿ ਪਰਮਾਤਮਾ ਚੱਕ੍ਰ, ਚਿਹਨ, ਬਰਨ, ਜਾਤਿ-ਪਾਤਿ, ਰੂਪ ਰੰਗ, ਰੇਖ, ਭੇਖ, ਦੇਸ, ਭੇਸ ਦੇ ਬੰਧਨਾ ਤੋਂ ਉੱਚਾ ਹੈ, ਇਹ ਸਥਾਪਤ ਕਰਦਾ ਹੈ ਕਿ ਉਹ ਸੰਸਾਰ ਦੇ ਸਾਰੇ ਚੱਕ੍ਰ- ਚਿਹਨਾ, ਬਰਨਾਂ, ਜਾਤਾਂ, ਰੂਪਾਂ, ਰੰਗਾਂ, ਰੇਖਾਂ, ਭੇਖਾਂ, ਦੇਸਾਂ ਤੇ ਭੇਸਾਂ ਵਿੱਚ ਬਿਰਾਜਮਾਨ ਹੈ। ਇਸ ਲਈ ਉਹ ਸਭ ਦਾ ਸਾਂਝਾ ਹੈ ਅਤੇ ਸਾਰੀ ਕਾਇਨਾਤ ਤੇ ਮਨੁੱਖਤਾ ਉਸਦੀ ਜੋਤਿ ਦੇ ਸੂਤਰ ਵਿੱਚ ਪਰੋਈ ਹੋਣ ਕਰਕੇ ਇਕ ਹੈ। ਇਸ ਸਭ ਵਿੱਚ ਇਕ ਡੂੰਘੀ ਸਾਂਝ ਹੈ। ਅਕਾਲ ਪੁਰਖ ਕਿਸੇ ਵਿਸ਼ੇਸ਼ ਚੱਕ੍ਰ ਚਿਹਨਾਂ, ਬਰਨਾਂ, ਜਾਤਾਂ, ਰੇਖਾਂ, ਭੇਖਾਂ, ਦੇਸਾਂ ਤੇ ਭੇਸਾਂ ਤਕ ਮਹਿਦੂਦ ਨਹੀਂ, ਜਿਸ ਭੁਲੇਖੇ ਵਿੱਚ ਅਕਸਰ ਲੋਕੀ ਗ੍ਰਸੇ ਰਹਿੰਦੇ ਹਨ। ਜਦ ਅਕਾਲ ਪੁਰਖ ਇਕ ਹੈ ਤਾਂ ਮਨੁੱਖਤਾ ਵੀ ਵੰਡੀ ਨਹੀਂ ਜਾ ਸਕਦੀ। ਅਕਾਲ ਪੁਰਖ ਇਕ ਹੈ, ਸੋ ਮਨੁੱਖਤਾ ਇਕ ਹੈ ਅਤੇ ਸਾਰੇ ਬਾਹਰਮੁਖੀ ਵਿਤਕਰੇ ਇਕੋ ਅਸਲੀਅਤ ਦੇ ਅਨੇਕ ਰੂਪ ਹਨ, ਇਕੋ ਅਸਲੀਅਤ ਦੇ ਵਿਰੋਧੀ ਨਹੀਂ। 'ਜਾਪੁ' ਸਾਹਿਬ ਦੇ ਅਕਾਲ ਪੁਰਖ ਦੇ ਸੰਕਲਪ ਦੀ ਵਿਲੱਖਣਤਾ ਇਸ ਵਿੱਚ ਹੈ ਕਿ ਉਹ ਏਕਾਤਮਕ ਘੇਰਾ ਨਹੀਂ ਜਾਂ ਇਹ ਕਹਿ ਲਈਏ ਕਿ ਉਹ ਆਪਣੇ ਤੱਤ ਤਕ ਸੀਮਿਤ ਹੋ ਕੇ ਇਤਿਹਾਸ ਅਤੇ ਭੂਗੋਲ ਰਾਹੀਂ ਮਧਿਅਸਥਿਤ ਵਿਸ਼ੇਸ਼ ਸਭਿਆਚਾਰਾਂ, ਕੌਮਾਂ, ਲੋਕਾਂ, ਕਿਰਤਾਂ ਰਾਹੀਂ ਹੋ ਰਹੇ ਆਪਣੇ ਬਹੁ-ਪੱਖੀ ਪ੍ਰਕਾਸ਼ ਤੋਂ ਮੁਨਕਰ ਨਹੀਂ। ਇਸ ਤਰ੍ਹਾਂ ਅਕਾਲ ਪੁਰਖ ਇਕ ਬੰਦ ਤੱਤ ਨਹੀਂ, ਸੱਗੋਂ ਇਕ ਬਹੁ-ਪੱਖੀ ਅਸਤਿਤਵ ਹੈ, ਜੋ ਵੱਖ-ਵੱਖ ਭਾਸ਼ਾਵਾਂ ਤੇ ਸਭਿਆਚਾਰਾਂ ਰਾਹੀਂ ਪ੍ਰਕਾਸ਼ਮਾਨ ਹੁੰਦਾ ਹੈ। ਇਹ ਅਕਾਲ ਪੁਰਖ ਮਨੁੱਖਾਂ ਅਤੇ ਸਮਾਜ ਲਈ ਬਹੁ-ਪੱਖਤਾ ਤੇ ਅਨੇਕ ਰੰਗਤਾ ਦਾ ਮੁਜੱਸਮਾ ਹੋਕੇ ਇਕ ਮਾਡਲ ਵੱਜੋਂ ਵੀ ਉਭਰਿਆ

ਹੈ।

(iii) 'ਜਾਪੁ' ਸਾਹਿਬ ਵਿਚ ਜਿੱਥੇ ਇਕ ਪਾਸੇ ਅਕਾਲ ਪੁਰਖ ਦਾ ਕ੍ਰਿਪਾਲੂ, ਦਿਆਲੂ, ਭਗਤ-ਵੱਛਲ ਅਤੇ ਪਰਉਪਕਾਰੀ ਰੂਪ ਸਾਹਮਣੇ ਆਉਂਦਾ ਹੈ, ਉਥੇ ਨਾਲ ਹੀ ਇਸ ਰਚਨਾ ਦੇ ਸਿਰਜਣ-ਕਾਲ ਦੇ ਸਮੇਂ ਤਕ ਮੁਗਲ ਸਾਮਰਾਜ ਵੱਲੋਂ ਢਾਹੇ ਧਾਰਮਿਕ, ਸਭਿਆਚਾਰਕ ਅਤੇ ਰਾਜਸੀ ਆਤੰਕ ਦੇ ਜੱਟਿਲ ਹੋਣ ਨਾਲ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਮਹਾਂ-ਬਲੀਦਾਨਾਂ ਦੇ ਪ੍ਰਤਿਫਲ ਸਰੂਪ ਭੈ-ਭੀਤ ਲੋਕਾਂ ਦੇ ਮਨ ਅੰਦਰ ਜ਼ਾਲਮ ਦੇ ਟਾਕਰੇ ਲਈ ਬੀਰਤਾ ਦੀ ਭਾਵਨਾ ਅਤੇ ਧਰਮ-ਯੁੱਧ ਲਈ ਯੁੱਧ-ਭੂਮੀ ਵਿੱਚ ਆਪਣੇ ਜੌਹਰ ਵਿਖਾ ਕੇ ਜੂਝਣ ਲਈ ਪ੍ਰੇਰਨਾ ਦੇਣ ਵਾਸਤੇ, ਅਕਾਲ ਪੁਰਖ ਨੂੰ ਵੈਰੀ-ਸੰਘਾਰਕ, ਦੁਸਟ-ਪਾਪੀਆਂ ਦੇ ਨਾਸ਼ਕ ਅਤੇ ਜੁਝਾਰੂ ਰੂਪ ਵਿੱਚ ਕਾਫ਼ੀ ਉਭਾਰ ਕੇ ਚਿਤਰਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਵਿੱਚ ਵੀ ਅਕਾਲ ਪੁਰਖ ਦੇ ਜਮਾਲ ਰੂਪ ਨੂੰ ਜੀਉਂਦਾ ਰਖੱਣ ਲਈ ਜਲਾਲ ਰੂਪ ਦੀਆਂ ਝਲਕੀਆਂ ਮਿਲਦੀਆਂ ਹਨ, ਪਰ 'ਜਾਪੁ' ਸਾਹਿਬ ਵਿੱਚ ਅਕਾਲ ਪੁਰਖ ਦੇ ਜਮਾਲ ਰੂਪ ਦੇ ਨਾਲ ਜਲਾਲ ਰੂਪ ਭਰਪੂਰਤਾ ਨਾਲ ਉਘਾੜਿਆ ਹੈ। 'ਜਾਪੁ' ਸਾਹਿਬ ਵਿੱਚ ਅਕਾਲ ਪੁਰਖ ਦੀ ਹੀ ਸਿਫ਼ਤ-ਸਲਾਹ ਹੈ, ਪਰ ਲਫ਼ਜ਼ਾਂ ਦੀ ਚਾਲ ਤੇ ਛੰਦ ਇਸ ਤਰ੍ਹਾਂ ਵਰਤੇ ਹਨ ਕਿ ਜਿਨ੍ਹਾਂ ਨੂੰ ਪੜ੍ਹ ਸੁਣ ਕੇ ਬੀਰ-ਰਸ ਹੁਲਾਰੇ ਵਿੱਚ ਆਉਂਦਾ ਹੈ।

(iv) 'ਜਾਪੁ' ਸਾਹਿਬ ਕਰਤਾ ਨੇ ਸਮਕਾਲੀ ਪਰਿਸਥਿਤੀਆਂ ਨੂੰ ਭਾਂਪ ਕੇ ਜਾਂਚ ਲਿਆ ਸੀ ਕਿ ਮੁਗਲ-ਸਿੱਖ ਸੰਘਰਸ਼ ਦੇ ਟਾਕਰੇ ਲਈ ਖੰਡਾ ਖੜਕਣ ਦਾ ਸਮਾਂ ਆ ਗਿਆ ਹੈ, ਇਸ ਲਈ ਉਸ ਸਮੇਂ ਨਾਲ ਪੂਰੇ ਉਤਰਨ ਲਈ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਵਿੱਚ ਬੀਰ-ਰਸ ਭਰਨ ਦੀ ਲੋੜ ਹੈ। 'ਜਾਪੁ' ਸਾਹਿਬ ਇਸ ਪਾਸੇ ਚੁੱਕਿਆ ਹੋਇਆ ਇਕ ਵੱਡਾ ਕਦਮ ਹੈ। ਇਹ ਪਰਮਾਤਮਾ ਦੇ 'ਸਚਿਦਾਨੰਦ' ਸਰੂਪ ਦੀ ਪੂਰੀ ਵਿਆਖਿਆ ਕਰਦਿਆਂ 'ਗਨੀਮੁਲ ਸ਼ਿਕਸਤੈ' ਤੇ 'ਗਰੀਬੁਲ ਪਰਸਤੈ' ਦੇ ਸਿਧਾਂਤ ਦੀ ਵੀ ਪੂਰੀ ਵਿਆਖਿਆ ਕਰਦਾ ਹੈ, ਜੋ ਖਾਲਸਈ ਜੀਵਨ ਸਿਧਾਂਤ ਦਾ ਮੁੱਢਲਾ ਫ਼ਲਸਫ਼ਾ ਹੈ। ਇਸ ਤਰ੍ਹਾਂ 'ਜਾਪੁ' ਸਾਹਿਬ ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਰਜੇ ਖਾਲਸੇ ਦੇ ਖ਼ਾਲਸਈ ਜੀਵਨ-ਸਿਧਾਂਤਾਂ, ਖਾਲਸਈ ਜੀਵਨ ਦ੍ਰਿਸ਼ਟੀਕੋਣਾਂ ਤੇ ਖਾਲਸਈ ਜਜ਼ਬੇ ਨੂੰ ਬੜੀ ਤੀਖਣਤਾ ਨਾਲ ਪ੍ਰਤਿਬਿੰਬਤ ਕਰਨ ਵਾਲੀ ਹੈ।

## (ੲ) 'ਜਾਪੁ' ਸਾਹਿਬ ਦੀ ਕਲਾਤਮਿਕ ਵਿਲੱਖਣਤਾ :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਲਾ-ਸੁਹਜ ਦਾ ਕਮਾਲ ਹੈ ਕਿ 'ਜਾਪੁ' ਸਾਹਿਬ ਦੇ ਮਹਾਨ ਸੰਦੇਸ਼ ਦੇ ਪ੍ਰਭਾਵਸ਼ਾਲੀ ਪ੍ਰਗਟਾਵੇ ਲਈ ਭਾਸ਼ਾ, ਸ਼ੈਲੀ ਤੇ ਛੰਦਾਵਲੀ ਦੇ ਖੇਤਰ ਵਿੱਚ ਕੁਸ਼ਲਤਾ ਸਹਿਤ ਅਨੋਖੇ ਤਜਰਬੇ ਕਰਦਿਆਂ ਇਸ ਰਚਨਾ ਨੂੰ ਇਕ ਬਚਿੱਤ੍ਰ ਸਰੂਪ ਬਖ਼ਸ਼ਿਆ ਹੈ। 'ਜਾਪੁ' ਸਾਹਿਬ ਦੀ ਕਲਾਤਮਿਕ ਵਿਲੱਖਣਤਾ ਨੂੰ ਦ੍ਰਿਸ਼ਟੀਗੋਚਰ ਕਰਨ ਲਈ ਇਸ ਰਚਨਾ ਦੀ ਭਾਸ਼ਾ, ਸ਼ੈਲੀ, ਛੰਦਾਵਲੀ ਆਦਿ ਨੂੰ ਵਿਚਾਰਨਾ ਜ਼ਰੂਰੀ ਹੈ।

### (੧) ਭਾਸ਼ਾ :

(i) 'ਜਾਪੁ' ਸਾਹਿਬ ਦੀ ਭਾਸ਼ਾ ਬਾਰੇ ਆਮ ਜਿਹੀ ਧਾਰਣਾ ਹੈ ਕਿ ਇਸ ਰਚਨਾ ਦੀ ਭਾਸ਼ਾ ਬ੍ਰਜੀ ਹੈ, ਪਰ ਐਸੀ ਕੋਈ ਗੱਲ ਨਹੀਂ ਹੈ। 'ਜਾਪੁ' ਸਾਹਿਬ ਦੀ ਭਾਸ਼ਾ ਦਾ ਆਪਣਾ ਹੀ ਸਰੂਪ ਅਤੇ ਵਿਆਕਰਣ ਹੈ। ਇਸ ਬਾਣੀ ਵਿੱਚ ਮੁੱਖ ਤੌਰ ਤੇ ਪੰਜ ਭਾਸ਼ਾਵਾਂ : ਸੰਸਕ੍ਰਿਤ, ਅਰਬੀ, ਫ਼ਾਰਸੀ, ਸੰਧੁਕੜੀ ਤੇ ਪੰਜਾਬੀ ਆਦਿ ਦੇ ਸ਼ਬਦਾਂ ਦਾ ਭਾਸ਼ਾਈ ਮਿਸ਼੍ਰਣ ਹੋਇਆ ਮਿਲਦਾ ਹੈ। ਇਵੇਂ ਇਸ ਰਚਨਾ ਵਿੱਚ ਭਾਸ਼ਾ-ਮਿਸ਼੍ਰਣ ਜੁਗਤਿ ਬਹੁ-ਭਾਸ਼ਾਈ ਸ਼ਬਦਾਵਲੀ ਦੀ ਵਰਤੋਂ ਵਿੱਚ ਵੇਖਣ ਨੂੰ ਆਉਂਦੀ ਹੈ। ਇਸੇ ਕਰਕੇ ਡਾ. ਰਤਨ ਸਿੰਘ ਜੱਗੀ ਨੇ ਇਸ ਦੀ ਭਾਸ਼ਾ ਨੂੰ ਪੰਜ ਮੇਲ ਵਾਲੀ ਜਾਂ ਮਿਸ਼ਰਿਤ ਭਾਸ਼ਾ ਦਾ ਨਾਂ ਦਿੱਤਾ ਹੈ। ਹੋਰ ਵੇਖਣ ਵਿੱਚ ਆਉਂਦਾ ਹੈ ਕਿ ਇਸ ਬਾਣੀ ਵਿੱਚ ਦਸਮ ਪਾਤਿਸ਼ਾਹ ਨੇ ਭਾਸ਼ਾ ਵਿਗਿਆਨ ਅਤੇ ਵਿਆਕਰਣ ਵਿਚ ਅਦਭੁਤ ਤਜਰਬੇ ਕਰਦਿਆਂ ਅਰਬੀ, ਫ਼ਾਰਸੀ ਦੇ ਅਗਤੇਰਾਂ ਨਾਲ ਸੰਸਕ੍ਰਿਤ ਦੇ ਪਿਛੇਤਰ ਲਾ ਕੇ ਅਤੇ ਕਿਤੇ ਸੰਸਕ੍ਰਿਤ ਨਾਲ ਅਰਬੀ ਫ਼ਾਰਸੀ ਦੇ ਪਿਛੇਤਰ ਲਾ ਕੇ ਜਿਹੜੇ ਸਮਾਸ ਬਣਾਏ ਹਨ, ਇਹ ਪਹਿਲੀ ਵਾਰ ਕੀਤਾ ਅਜਿਹੀ ਕਿਸਮ ਦਾ ਪ੍ਰਯੋਗ ਹੈ। ਉਨ੍ਹਾਂ ਤੋਂ ਪਹਿਲੇ ਵਿਪਰੀਤ ਸੰਸਕ੍ਰਿਤੀਆਂ ਦੀਆਂ ਭਾਸ਼ਾਵਾਂ ਵਿੱਚ ਇਸ ਤਰ੍ਹਾਂ ਦਾ ਤਜਰਬਾ ਨਹੀਂ ਕੀਤਾ ਗਿਆ।

ਇਸ ਤਰ੍ਹਾਂ ਦੀ ਮਿਸ੍ਰਤ ਭਾਸ਼ਾਈ ਜੁਗਤਿ ਦੀ ਵਰਤੋਂ ਕਰਨ ਪਿੱਛੇ ਵੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਖਾਸ ਉਦੇਸ਼ ਪ੍ਰਤੀਤ ਹੁੰਦਾ ਹੈ। ਇਸ ਬਾਣੀ ਦੇ ਰਚਨਾ ਕਾਲ ਸਮੇਂ ਹਿੰਦੂ ਲੋਕ ਸੰਸਕ੍ਰਿਤ ਨੂੰ ਦੇਵ-ਬਾਣੀ ਕਹਿੰਦੇ ਸਨ ਅਤੇ ਮੁਸਲਮਾਨ ਸਿਰਫ਼ ਅਰਬੀ ਤੇ ਫ਼ਾਰਸੀ ਨੂੰ ਆਪਣੀ ਮਜ਼ਹਬੀ ਭਾਸ਼ਾ ਸਮਝਦੇ ਸਨ। ਇਸ ਤਰ੍ਹਾਂ ਇਕ ਮਤ ਦੇ ਬੰਦੇ ਦੂਜੇ ਮਤ ਦੀ ਧਾਰਮਿਕ ਬੋਲੀ ਨੂੰ ਨਫ਼ਰਤ ਦੀ ਨਜ਼ਰ ਨਾਲ ਵੇਖਦੇ ਸਨ ਅਤੇ ਇਕ ਦੂਜੇ ਦੀ ਬੋਲੀ ਨੂੰ ਸਮਝਣ ਤੇ ਵਿਚਾਰਨ ਤੋਂ ਪਰਹੇਜ਼ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਸਿੱਖ ਕੌਮ ਨੂੰ ਧਾਰਮਿਕ ਤੰਗ-ਦਿਲੀ ਤੇ ਪੱਖ ਪਾਤ ਤੋਂ ਉਤੇ ਰੱਖਣਾ ਸੀ। ਇਸੇ ਕਰਕੇ ਉਨ੍ਹਾਂ ਆਪਣੀ ਨਿਵੇਕਲੀ ਭਾਸ਼ਾ-ਜੁਗਤਿ ਨਾਲ ਸਮਾਜ ਅਤੇ ਧਰਮ ਵਿੱਚ ਸਮਨਵੈ ਦੀ ਭਾਵਨਾ ਨੂੰ ਵਿਕਸਿਤ ਕਰਨ ਲਈ ਆਪਣੀ ਸ਼ਬਦ-ਪ੍ਰਯੋਗ ਵਿਧੀ ਦੁਆਰਾ ਧਾਰਮਿਕ ਅਤੇ ਸਮਾਜਿਕ ਵਿੱਥਾਂ ਨੂੰ ਪੂਰਨ ਦਾ ਵੀ ਉਪਰਾਲਾ ਕੀਤਾ। ਫਿਰ ਹੋਰ ਵਿਸ਼ੇਸ਼ਤਾ ਇਹ ਹੈ ਕਿ ਇਸ ਬਾਣੀ ਵਿੱਚ ਵਰਤੀ ਸ਼ਬਦਾਵਲੀ ਦੇ ਸ਼ਬਦਾਂ ਨਾਲ ਸੰਬੰਧਿਤ ਭਾਸ਼ਾਵਾਂ ਦੁਆਰਾ ਵਿਕਸਿਤ ਧਾਰਮਿਕ ਸੰਕਲਪਾਂ ਅਤੇ ਪਰਮ-ਸੱਤਾ ਸੰਬੰਧੀ ਪ੍ਰਯੁਕਤ

ਭਾਸ਼ਾਈ ਪ੍ਰਤੀਕਾਂ ਰਾਹੀਂ ਇਸ ਨੂੰ ਸਰਬ-ਧਰਮ-ਗ੍ਰਾਹੀ ਬਣਾਉਣ ਦਾ ਕਾਰਜ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਬਾਣੀ ਵਿੱਚ ਸੰਸਕ੍ਰਿਤ, ਅਰਬੀ, ਫ਼ਾਰਸੀ ਆਦਿ ਦੇ ਲਫ਼ਜ਼ ਵਰਤ ਕੇ ਸਿੱਖ ਕੌਮ ਨੂੰ ਇਸ ਬਾਣੀ ਦਾ ਹਰ ਰੋਜ਼ ਪਾਠ ਕਰਨ ਦੀ ਹਦਾਇਤ ਕਰਕੇ ਹਿੰਦੂ ਤੇ ਮੁਸਲਮਾਨ ਕੌਮਾਂ ਦੀ ਸਦੀਆਂ ਦੀ ਆਪਸੀ ਨਫ਼ਰਤ ਨੂੰ ਸਦਾ ਲਈ ਸਿੱਖਾਂ ਦੇ ਮਨ ਵਿਚੋਂ ਮਿਟਾਉਣ ਦਾ ਵੀ ਹੀਲਾ ਕੀਤਾ ਹੈ।

(ii) 'ਜਾਪੁ' ਸਾਹਿਬ ਵਿੱਚ ਬਹੁਤੇ ਲਫ਼ਜ਼ ਸੰਸਕ੍ਰਿਤ ਦੇ ਹਨ। ਸੰਸਕ੍ਰਿਤ ਵਿੱਚ ਇਕ ਚੀਜ਼ ਵਾਸਤੇ ਕਈ ਲਫ਼ਜ਼ ਹਨ, ਉੱਥੇ ਹਰ ਇਕ ਲਫ਼ਜ਼ ਦੇ ਕਈ ਅਰਥ ਵੀ ਹਨ। ਇਸ ਬਾਣੀ ਵਿੱਚ ਵੀ ਕਈ ਸੰਸਕ੍ਰਿਤ ਸ਼ਬਦ ਐਸੇ ਵਰਤੇ ਹਨ, ਜਿਨ੍ਹਾਂ ਦੇ ਇਕ ਤੋਂ ਵਧੀਕ ਅਰਥ ਹਨ। ਇਸ ਬਾਣੀ ਵਿੱਚ ਇਹ ਵਿਸ਼ੇਸ਼ਤਾ ਹੈ ਕਿ ਅਜਿਹੇ ਲਫ਼ਜ਼ਾਂ ਨੂੰ ਵਰਤਣ ਵਾਸਤੇ 'ਪ੍ਰਾਕਰਣ' ਦਾ ਪੂਰਾ ਧਿਆਨ ਰੱਖਿਆ ਹੈ। ਪ੍ਰਿੰਸੀਪਲ ਗਿਆਨੀ ਸਾਹਿਬ ਸਿੰਘ ਜੀ ਨੇ ਆਪਣੀ ਖੋਜ ਵਿੱਚ ਦੱਸਿਆ ਹੈ ਕਿ 'ਜਾਪੁ' ਸਾਹਿਬ ਵਿੱਚ ਚੱਕ੍ਰ, ਤਾਨ, ਅਭਰਨ, ਅਭੇਦ, ਧਰਮ, ਭੋਗ, ਕਰਮ, ਬਰਨ, ਅਨਾਮ, ਅਜਾਤ ਸ਼ਬਦ ਐਸੇ ਹਨ, ਜਿਨ੍ਹਾਂ ਦਾ ਪ੍ਰਯੋਗ ਪ੍ਰਾਕਰਣ ਅਨੁਸਾਰ ਹੀ ਕੀਤਾ ਗਿਆ ਮਿਲਦਾ ਹੈ।

**'ਚੱਕ੍ਰ'** - ਸ਼ਬਦ 'ਜਾਪੁ' ਸਾਹਿਬ ਵਿੱਚ ਤਿੰਨ ਵੱਖੋ ਵਖਰੇ ਅਰਥਾਂ ਵਿੱਚ ਆਇਆ ਹੈ। ਸੰਸਕ੍ਰਿਤ ਵਿਚ 'ਚੱਕ੍ਰ' ਸ਼ਬਦ ਦੇ ੨੨ ਦੇ ਕਰੀਬ ਅਰਥ ਹਨ। ਇਸ ਬਾਣੀ ਵਿੱਚ ਇਹ ਲਫ਼ਜ਼ ਤਿੰਨ ਵੱਖ ਵੱਖ ਅਰਥਾਂ ਵਿੱਚ ਵਰਤਿਆ ਮਿਲਦਾ ਹੈ :

(ੳ) 'ਚੱਕ੍ਰ - (ਹੱਥਾਂ ਪੈਰਾਂ ਉਤੇ) ਗੋਲ ਰੇਖਾ -

'ਚੱਕ੍ਰ ਚਿਹਨ ਅਰ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ' ......॥੧॥

(ਅ) 'ਚੱਕ੍ਰ' - ਇਕ ਕਿਸਮ ਦਾ ਸ਼ਸਤ੍ਰ -

'ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ ਮਾਨਹੀ ਪੁਰ ਤੀਨ' ......... ॥੮੨॥

(ੲ) 'ਚੱਕ੍ਰ' - ਚੱਕ, ਕੂਟ, ਦਿਸ਼ਾ -

'ਚੱਤ੍ਰ ਚੱਕ੍ਰ ਕਰਤਾ॥ ਚੱਤ੍ਰ ਚੱਕ੍ਰ ਹਰਤਾ॥ ੯੬॥

**'ਤਾਨ'** - ਸ਼ਬਦ 'ਜਾਪੁ' ਸਾਹਿਬ ਵਿੱਚ ਦੋ ਅਰਥਾਂ ਵਿੱਚ ਵਰਤਿਆ ਹੈ :

(ੳ) 'ਤਾਨ' - ਰਾਗ ਦੀਆਂ ਸੁਰਾਂ ਦਾ ਇਕ ਮਿਲਵਾਂ ਪਲਟਾ -

'ਨਮੋ ਗੀਤ ਗੀਤੇ॥ ਨਮੋ ਤਾਨ ਤਾਨੇ'॥ਛੰਦ ੪੨॥

(ਅ) 'ਤਾਨ' - ਸੰਸਕ੍ਰਿਤ ਧਾਤੂ ਤਨ ਦਾ ਅਰਥ ਹੈ ਤਣਨਾ, ਖਿਲਾਰਨਾ, ਇਸ ਤੋਂ ਨਾਂਵ (Noun) ਹੈ ਤਾਨ, ਇਸ ਦਾ ਅਰਥ ਹੈ - ਖਿਲਾਰਾ, ਫੈਲਾਉ -

'ਨਮੋ ਸਰਬ ਗਿਆਨੰ॥ ਨਮੋ ਪਰਮ ਤਾਨੰ॥ (ਛੰਦ ੨੦)

**'ਅਭਰਨ'** : ਜਾਪੁ ਸਾਹਿਬ ਵਿੱਚ ਬਹੁਤ ਸਾਰੇ ਐਸੇ ਲਫ਼ਜ਼ ਵਰਤੇ ਹੋਏ ਹਨ, ਜਿਨ੍ਹਾਂ ਦੇ ਪਹਿਲਾਂ 'ਅ', 'ਅਨ' ਜਾਂ 'ਨਿਰ' ਲਗਾ ਕੇ ਅਸਲ ਲਫ਼ਜ਼ ਦੇ ਵਿਰੋਧੀ ਅਰਥ ਦਿੱਤੇ ਗਏ ਹਨ, ਜਿਵੇਂ 'ਕਾਲ' ਤੋਂ 'ਅਕਾਲ', 'ਰੂਪ' ਤੋਂ 'ਅਰੂਪ', 'ਅੰਤ' ਤੋਂ 'ਅਨੰਤ', 'ਨਾਮ' ਤੋਂ 'ਨ੍ਰਿਨਾਮ', 'ਕਾਮ' ਤੋਂ 'ਨ੍ਰਿਕਾਮ' ਆਦਿ। ਇਵੇਂ ਸੰਸਕ੍ਰਿਤ ਲਫ਼ਜ਼

'ਭਰਨ' ਜਿਸ ਦਾ ਅਰਥ 'ਪਾਲਣਾ' ਹੈ, ਨਾਲ 'ਅ' ਲਗਾ ਕੇ ਵਿਰੋਧੀ ਅਰਥ ਕਰ ਲਏ ਗਏ ਹਨ।

'ਅਭਰਨ' - ਜਿਸ ਨੂੰ ਕਿਸੇ ਪਾਸੋਂ ਪਰਵਰਸ਼ ਦੀ ਲੋੜ ਨਹੀਂ -

'ਅਜਨਮ ਹੈਂ॥ ਅਬਰਨ ਹੈਂ॥ ਅਭੂਤ ਹੈਂ॥ ਅਭਰਨ ਹੈਂ॥੩੪॥

ਫਿਰ ਲਫ਼ਜ਼ 'ਅਭਰਨ' ਅਤੇ 'ਆਭਰਨ' ਵਿੱਚ ਫਰਕ ਸਿਰਫ 'ਅ' ਅਤੇ 'ਆ' ਦਾ ਹੈ, ਪਰ ਇਨ੍ਹਾਂ ਦੇ ਅਰਥਾਂ ਵਿੱਚ ਕੋਈ ਸਾਂਝ ਨਹੀਂ। 'ਆਭਰਨ' ਸੰਸਕ੍ਰਿਤ ਦਾ ਲਫ਼ਜ਼ 'ਆਭਰਣ' ਹੈ, ਜਿਸ ਦਾ ਅਰਥ ਹੈ - 'ਗਹਿਣਾ'। ਇਹ ਸ਼ਬਦ 'ਜਾਪੁ' ਸਾਹਿਬ ਵਿੱਚ ਦੋ ਵਾਰੀ ਆਇਆ ਹੈ, ਇਕ ਥਾਂ ਤਿੰਨ ਲਫ਼ਜ਼ਾਂ ਦੇ ਸਮਾਸ (Compound) ਵਿੱਚ ਅਤੇ ਇਕ ਥਾਂ ਵੱਖਰਾ, ਪਰ ਇੱਥੇ 'ਆਭਰਨ' ਦੇ ਥਾਂ 'ਅਭਰਨ' ਹੀ ਛੰਦ ਦੀ ਚਾਲ ਅਨੁਸਾਰ ਵਰਤਿਆ ਗਿਆ ਹੈ :

'ਸਰਬਾ ਭਰਣਾਢਯ॥ ਅਨਡੰਡ ਬਾਢਯ॥' (ਛੰਦ ੯੩)

'ਕਿ ਆਸੋਕ ਬਰਨੈ॥ ਕਿ ਸਰਬਾ ਅਭਰਨੈ' (ਛੰਦ ੧੦੫)

ਫਿਰ ਇਹ ਵੀ ਧਿਆਨ ਵਿੱਚ ਰੱਖਣ ਦੀ ਲੋੜ ਹੈ ਕਿ 'ਅ' ਦੀ ਥਾਂ ਛੰਦ ਚਾਲ ਠੀਕ ਰਖਣ ਵਾਸਤੇ 'ਆ' ਵਰਤੇ ਜਾਣ ਦੀਆਂ ਹੋਰ ਵੀ ਕਈ ਮਿਸਾਲਾਂ ਮਿਲਦੀਆਂ ਹਨ, ਜਿਵੇਂ:

'ਕਿ ਆਸੋਕ ਬਰਨੈ' - 'ਅਸੋਕ' ਦੀ ਥਾਂ 'ਆਸੋਕ' (ਛੰਦ ੧੦੫)

'ਕਿ ਆਛਿੱਜ ਦੇਸੈ' - 'ਅਛਿੱਜ' ਦੀ ਥਾਂ 'ਆਛਿੱਜ' (ਛੰਦ ੧੦੩)

'ਕਿ ਆਭਿਜ ਭੇਸੈ' - 'ਅਭਿੱਜ' ਦੀ ਥਾਂ 'ਆਭਿੱਜ' (ਛੰਦ ੧੦੩)

'ਕਿ ਆਗੰਜ ਕਰਮੈ' - 'ਅਗੰਜ' ਦੀ ਥਾਂ 'ਆਗੰਜ' (ਛੰਦ ੧੦੩)

'ਕਿ ਆਡੀਠ ਧਰਮ' - 'ਅਡੀਠ' ਦੀ ਥਾਂ 'ਆਡੀਠ' (ਛੰਦ ੧੭੦)

**'ਅਭੇਦੀ'** : ਸੰਸਕ੍ਰਿਤ ਦੇ ਸ਼ਬਦ 'ਭੇਦ' ਦਾ ਵਿਰੋਧੀ ਭਾਵ ਲੈਣ ਵਾਸਤੇ ਇਸ ਸ਼ਬਦ ਨਾਲ 'ਅ' ਵਰਤਿਆ ਗਿਆ ਹੈ। ਲਫ਼ਜ਼ 'ਭੇਦ' ਦੇ ਸੰਸਕ੍ਰਿਤ ਵਿੱਚ ਅਠਾਰ੍ਹਾ ਅਰਥ ਹਨ। 'ਜਾਪੁ' ਸਾਹਿਬ ਵਿੱਚ ਇਹ ਲਫ਼ਜ਼ ਦੋ ਵਾਰੀ ਆਇਆ ਹੈ ਅਤੇ ਪ੍ਰਾਕਰਣ ਅਨੁਸਾਰ ਦੋਵੇਂ ਥਾਂਈ ਵੱਖੋ ਵਖਰੇ ਅਰਥ ਹਨ :

(ੳ) 'ਭੇਦ' - ਚੋਟ, ਜ਼ਖ਼ਮ, ਸੱਟ, ਤੋੜਨਾ। ਅਭੇਦ - ਜਿਸਨੂੰ ਤੋੜਿਆ ਨਾ ਜਾ ਸਕੇ, ਜਿਸ ਉਤੇ ਚੋਟ ਨ ਲਗਾਈ ਜਾ ਸਕੇ, ਵੇਖੋ :

'ਅਛੇਦੀ ਅਭੇਦੀ ਅਨਾਮੰ ਅਕਾਮੰ'॥ (ਛੰਦ ੬੧)

(ਅ) 'ਭੇਦ' - ਦ੍ਵੈਤ, ਪਰਮਾਤਮਾ ਦੇ ਨਾਲ ਕਿਸੇ ਹੋਰ ਵੀ ਹਸਤੀ ਦੀ ਬਰਾਬਰੀ ਤੇ ਹੋਂਦ ਦਾ ਯਕੀਨ। ਅਭੇਦ - ਉਹ ਜਿਸ ਦੇ ਮੁਕਾਬਲੇ ਤੇ ਹੋਰ ਕੋਈ ਹਸਤੀ ਨਹੀਂ, ਅਦ੍ਵੈ :

'ਸਦੈਵੰ ਸਰੂਪ ਹੈਂ॥ ਅਭੇਦੀ ਅਨੂਪ ਹੈਂ॥' (ਛੰਦ ੧੨੬)

**'ਧਰਮ'** - ਇਹ ਲਫ਼ਜ਼ 'ਜਾਪੁ' ਵਿੱਚ ੧੦ ਵਾਰੀ ਆਇਆ ਹੈ, ਸੰਸਕ੍ਰਿਤ ਵਿੱਚ ਇਸ ਦੇ ੨੦ ਤੋਂ ਵਧੀਕ ਅਰਥ ਹਨ। ਇਸ ਬਾਣੀ ਵਿੱਚ ਵੀ ਪ੍ਰਾਕਰਣ ਅਨੁਸਾਰ ਇਸ ਦੇ ਵੱਖੋ ਵੱਖਰੇ ਅਰਥ ਹਨ।

(ੳ) ਧਰਮ, ਪਵਿਤਰਤਾ, ਨੇਕੀ –

'ਧਰਮ ਧਾਮ ਸੁ ਭਰਮ ਰਹਿਤ ਅਭੂਤ ਅਲਖ ਅਭੇਸ'॥ (ਛੰਦ ੮੪)

'ਕਿ ਰਾਜੰ ਪ੍ਰਭਾ ਹੈਂ॥ ਕਿ ਧਰਮੰ ਧੁਜਾ ਹੈਂ॥ (ਛੰਦ ੧੦੫)

(ਅ) ਧਰਮ–ਵਰਣ ਆਸ੍ਰਮਾਂ ਦੀਆਂ ਆਪੋ ਆਪਣੀ ਰਸਮਾਂ ਕਰਨ ਦੇ ਫ਼ਰਜ਼ –
ਅਧਰਮ–ਉਹ ਜਿਸ ਨੂੰ ਮਿਲਣ ਲਈ ਵਰਣ ਆਸ੍ਰਮਾਂ ਦੀਆਂ ਰਸਮਾਂ ਕਰਨ ਦੀ ਲੋੜ ਨਹੀਂ– 'ਨਮਸਤੰ ਅਕਰਮੰ॥ ਨਮਸਤੰ ਅਧਰਮੰ॥ (ਛੰਦ ੫)

(ੲ) ਧਰਮ–ਕਾਨੂੰਨ, ਨਿਯਮ –

'ਅੰਮ੍ਰਿੱਤ ਕਰਮੇ॥ ਅੰਬ੍ਰਿਘ ਧਰਮੇ॥' (ਛੰਦ ੭੪)

'ਅਖੱਲ ਧਰਮੰ॥ ਅਲੱਖ ਕਰਮੰ॥ (ਛੰਦ ੭੫)

(ਸ) ਧਰਮ – ਫ਼ਰਜ਼

'ਸਰਬੰ ਕਰਮੰ॥ ਸਰਬੰ ਧਰਮੰ॥ (ਛੰਦ ੧੪੪)

'ਸੁਧਰਮ' – ਜੋ ਆਪਣੇ ਪਰਵਾਰ ਦੀ ਪਾਲਣਾ ਬੜੇ ਧਿਆਨ ਨਾਲ ਕਰਦਾ ਹੈ :

'ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ' (ਛੰਦ ੫੪)

ਸੁਧਰਮ – ਫ਼ਰਜ਼ ਸ਼ਿਨਾਸ, ਫ਼ਰਜ਼ ਨੂੰ ਨਿਬਾਹੁਣ ਵਾਲਾ :

'ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ॥ (ਛੰਦ ੧੯੭)

'ਆਲਿਸਯ ਕਰਮ॥ ਆਦ੍ਰਿਸਯ ਧਰਮ'॥ (ਛੰਦ ੯੩)

'ਆਡੀਠ ਧਰਮ॥ ਅਤਿਢੀਠ ਕਰਮ'॥ (ਛੰਦ ੧੭੦)

'ਭੋਗ' – ਜਾਪੁ ਸਾਹਿਬ ਵਿੱਚ ਇਹ ਲਫ਼ਜ਼ ਪ੍ਰਾਕਰਣ ਅਨੁਸਾਰ ੧੨ ਵਾਰੀ ਮਿਲਦਾ ਹੈ। ਪ੍ਰਾਕਰਣ ਅਨੁਸਾਰ ਇਹ ਦੋ ਅਰਥਾਂ ਵਿੱਚ ਵਰਤਿਆ ਮਿਲਦਾ ਹੈ :

(ੳ) ਭੋਗ – ਭੋਗਣਾ, ਮਾਨਣਾ –

'ਨਮਸਤੰ ਪ੍ਰਭੋਗੇ॥ ਨਮਸਤੰ ਸੁਜੋਗੇ'॥ (ਛੰਦ ੧੫)

'ਨਮੋ ਜੋਗ ਜੋਗੇ॥ ਨਮੋ ਭੋਗ ਭੋਗੇ'॥ (ਛੰਦ ੨੮)

'ਅਭੇਖੀ ਅਭਰਮੀ ਅਭੇਸੀ ਅਭੁਗਤੇ'॥ (ਛੰਦ ੫੩)

'ਨਮੋ ਸਰਬ ਰੋਗੇ॥ ਨਮੋ ਸਰਬ ਭੋਗੇ'॥ (ਛੰਦ ੬੯)

'ਪ੍ਰਭੁਗਤਿ ਪ੍ਰਭਾ ਹੈਂ॥ ਸਜੁਗਤਿ ਸੁਧਾ ਹੈਂ'॥ (ਛੰਦ ੧੨੫)

'ਤ੍ਰਿਭੁਗਤਿ ਸਰੂਪ ਹੈਂ॥ ਅਛਿੱਜ ਹੈਂ ਅਛੂਤ ਹੈਂ'॥ (ਛੰਦ ੧੩੦)

'ਬਿਭੁਗਤਿ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ'॥ (ਛੰਦ ੧੩੧)

'ਨਿਰੁਕਤਿ ਸਦਾ ਹੈਂ॥ ਬਿਭੁਗਤਿ ਪ੍ਰਭਾ ਹੈਂ'॥ (ਛੰਦ ੧੩੨)

(ਅ) ਭੋਗ – ਹਕੂਮਤ

'ਸਰਬੰ ਭੁਗਤਾ॥ ਸਰਬੰ ਜੁਗਤਾ॥ (ਛੰਦ ੭੭)

'ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ'॥ (ਛੰਦ ੧੯੯)

'ਕਰਮ' – ਇਹ ਲਫ਼ਜ਼ 'ਜਾਪੁ' ਸਾਹਿਬ ਵਿੱਚ 'ਕਰਮ', 'ਅਕਰਮ' ਅਤੇ

'ਨਿਰਕ੍ਰਮ' ਰੂਪਾਂ ਵਿੱਚ ੧੪ ਵਾਰੀ ਵਰਤਿਆ ਗਿਆ ਹੈ,ਜਿਸਦੇ ਪ੍ਰਕਰਣ ਅਨੁਸਾਰ ਵੱਖਰੇ ਵਖਰੇ ਅਰਥ ਹਨ। ਇਨ੍ਹਾਂ ਤੋਂ ਇਲਾਵਾ ਲਫ਼ਜ਼ 'ਕੁਕਰਮ' ਵੀ ਦੋ ਵਾਰੀ ਵਰਤਿਆ ਹੈ :

(ੳ) ਕਰਮ - ਕੰਮ (action) -

'ਕਰਮ ਨਾਮ ਬਰੰਨਤ ਸੁਮਤਿ'॥ (ਛੰਦ ੧)

'ਅੰਮ੍ਰਿੱਤ ਕਰਮੇ॥ ਅੰਬ੍ਰਿਤ ਧਰਮੇ'॥ (ਛੰਦ ੨੪)

'ਅਖੱਲ ਧਰਮੰ॥ ਅਲੱਖ ਕਰਮੰ'॥ (ਛੰਦ ੨੫)

'ਆਲਿਸਯ ਕਰਮ॥ ਆਦ੍ਰਿਸਯ ਧਰਮ'॥ (ਛੰਦ ੯੩)

'ਸਰਬੰ ਕਰਮੰ॥ ਸਰਬੰ ਧਰਮੰ'॥ (ਛੰਦ ੧੪੪)

'ਆਡੀਠ ਧਰਮ॥ ਅਤਿਢੀਠ ਕਰਮ'॥ (ਛੰਦ ੧੭੦)

(ਅ) ਕਰਮ - ਕੀਤੇ ਕਰਮ, ਜਿਨ੍ਹਾਂ ਅਨੁਸਾਰ ਜੀਵ ਜਨਮ ਮਰਨ ਦੇ ਚੱਕ੍ਰ ਵਿੱਚ ਆਉਂਦਾ ਹੈ :

'ਨ ਕਰਮੰ॥ ਨ ਕਾਏ॥ ਅਜਨਮੰ॥ ਅਜਾਏ'॥ (ਛੰਦ ੧੦੦)

(ੲ) ਕਰਮ - ਧਾਰਮਿਕ ਰਸਮਾਂ। ਅਕਰਮ - ਜਿਸ ਨੂੰ ਮਿਲਣ ਲਈ ਧਾਰਮਿਕ ਰਸਮਾਂ ਕਰਨ ਦੀ ਲੋੜ ਨਹੀਂ :

'ਨਮਸਤੰ ਅਕਰਮੰ॥ ਨਮਸਤੰ ਅਧਰਮੰ॥' (ਛੰਦ ੫)

'ਨਮਸਤੰ ਨ੍ਰਿਕਰਮੇ॥ ਨਮਸਤੰ ਨ੍ਰਿਭਰਮੇ'॥ (ਛੰਦ ੧੦)

'ਅਕਰਮ ਹੈਂ॥ ਅਭਰਮ ਹੈਂ'॥ (ਛੰਦ ੪੧)

'ਕਿ ਆਗੰਜ ਕਰਮੈ॥ ਕਿ ਆਭੰਜ ਭਰਮੈ'॥ (ਛੰਦ ੧੦੩)

'ਅਭਰਮ ਹੈਂ॥ ਅਕਰਮ ਹੈਂ'॥ (ਛੰਦ ੧੩੪)

'ਅਕਰਮੰ॥ ਅਭਰਮੰ॥ ਅਗੰਜੇ॥ ਅਲੇਖੇ॥' (ਛੰਦ ੧੯੬)

(ਸ) ਕਰਮ - ਬਖਸ਼ਿਸ਼ -

'ਕਿ ਰਾਜ਼ਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥' (ਛੰਦ ੧੧੦)

**'ਬਰਨ'** - ਇਹ ਸੰਸਕ੍ਰਿਤ ਦਾ ਲਫ਼ਜ਼ 'ਵਰਣ' ਹੈ, ਜਿਸਦੇ ੨੨ ਦੇ ਕਰੀਬ ਅਰਥ ਹਨ। 'ਜਾਪੁ' ਸਾਹਿਬ ਵਿੱਚ ਇਹ ਪ੍ਰਕਰਣ ਅਨੁਸਾਰ ਤਿੰਨ ਅਰਥਾਂ ਵਿੱਚ ਵਰਤਿਆ ਮਿਲਦਾ ਹੈ :

(ੳ) ਬਰਨ, ਵਰਨ-ਰੰਗ -

'ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥ (ਛੰਦ ੧)

(ਅ) ਬਰਨ - ਜਾਤਿ,

'ਅਜਨਮ ਹੈਂ॥ ਅਬਰਨ ਹੈਂ॥ ਅਭੂਤ ਹੈਂ॥ ਅਭਰਨ ਹੈਂ॥ (ਛੰਦ ੩੪)

(ੲ) ਬਰਨ - ਸਰੂਪ, ਹਸਤੀ -

'ਕਿ ਅਵਧੂਤ ਬਰਨੇ॥ ਕਿ ਬਿਭੂਤ ਕਰਨੈ'॥ (ਛੰਦ ੧੦੪)

'ਕਿ ਆਸੋਕ ਬਰਨੈ॥ ਕਿ ਬਿਭੂਤ ਕਰਨੈ'॥ (ਛੰਦ ੧੦੫)

**'ਅਨਾਮੇ'** - ਵਿਉਂਤਪਤੀ ਦੇ ਧੁਰੇ ਤੋਂ ਇਸ ਲਫ਼ਜ਼ ਦੇ ਦੋ ਅਰਥ ਹੋ ਸਕਦੇ ਹਨ :

(ੳ) ਅ+ਨਾਮ, ਜਿਸ ਦਾ ਕੋਈ ਨਾਮ ਨਹੀਂ ਹੈ -

'ਨਮਸਤੰ ਅਨਾਮੰ॥ ਨਮਸਤੰ ਅਧਾਮੰ॥ (ਛੰਦ ੪)

(ਅ) ਅਨ+ ਆਮਯ (ਅਨਾਮਯ), ਜਿਸ ਨੂੰ ਕੋਈ ਰੋਗ ਨਹੀਂ -

'ਅਲੇਖ ਹੈਂ॥ ਅਭੇਖ ਹੈਂ॥ ਅਨਾਮ ਹੈਂ॥ ਅਕਾਮ ਹੈਂ'॥ (ਛੰਦ ੩੦)

ਪ੍ਰਕਰਣ ਅਨੁਸਾਰ ਏਥੇ 'ਅਨਾਮ ਹੈਂ' ਦਾ ਦੂਜਾ ਅਰਥ ਵੀ ਢੁਕਵਾਂ ਬਣਦਾ ਹੈ।

**'ਅਜਾਤ'** -

(ੳ) ਅਜਾਤ = ਅ+ਜਾਤ, ਜੋ ਜੰਮਿਆ ਨਹੀਂ :

'ਅਜਾਤ ਹੈਂ॥ ਅਜਾਦ ਹੈਂ'॥ (ਛੰਦ ੧੪੧)

(ਇੱਥੇ 'ਅਜਾਤ' ਸ਼ਬਦ ਅਜਾਦ (ਅਜ+ਆਦਿ) ਨਾਲ ਵਰਤਿਆ ਹੈ, ਇਸ ਲਈ ਇਸ ਦਾ ਅਰਥ 'ਜੋ ਜੰਮਿਆ ਨਹੀਂ' ਹੀ ਢੁਕਵਾਂ ਹੈ।)

(ਅ) ਅਜਾਤਿ = ਅ+ਜਾਤਿ, ਜਿਸ ਦੀ ਕੋਈ ਖਾਸ ਜਾਤ ਨਹੀਂ :

'ਨਮਸਤੰ ਅਜਾਤੇ॥ ਨਮਸਤੰ ਅਪਾਤੇ॥' (ਛੰਦ ੧੭)

(iii) 'ਜਾਪੁ' ਸਾਹਿਬ ਵਿੱਚ ਸੰਸਕ੍ਰਿਤ ਲਫ਼ਜ਼ਾਂ ਤੋਂ ਇਲਾਵਾ ਫ਼ਾਰਸੀ ਤੇ ਅਰਬੀ ਦੇ ਲਫ਼ਜ਼ ਵੀ ਵਰਤੇ ਗਏ ਹਨ। ਇਨ੍ਹਾਂ ਲਫ਼ਜ਼ਾਂ ਬਾਰੇ ਉਹੋ ਜਿਹੀ ਕੋਈ ਗੁੰਝਲ ਨਹੀਂ, ਜੋ ਸੰਸਕ੍ਰਿਤ ਲਫ਼ਜ਼ਾਂ ਦੀ ਵਰਤੋਂ ਵਿੱਚ ਆਉਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਉੱਚ ਕੋਟੀ ਦੇ ਕਵੀ ਤੇ ਵਿਦਵਾਨ ਸਨ। ਉਨ੍ਹਾਂ ਦੀ ਇਕ ਵੱਡੀ ਦੇਣ ਹੈ ਕਿ ਉਨ੍ਹਾਂ ਪਹਿਲੀ ਮੌਜੂਦ ਬੋਲੀ ਨੂੰ ਹੀ ਨਹੀਂ ਵਰਤਿਆ, ਸੱਗੋਂ ਬੋਲੀ ਵਿੱਚ ਹੋਰ ਲਫ਼ਜ਼ ਤੇ ਖਿਆਲ ਲਿਆ ਭਰੇ ਹਨ ਅਤੇ ਕਈ ਮਰ ਚੁੱਕੇ ਲਫ਼ਜ਼ਾਂ ਨੂੰ ਨਵੀਂ ਜਿੰਦ ਪਾਕੇ ਨਵੇਂ ਰੂਪ ਤੇ ਨਵੇਂ ਅਰਥ ਦੇ ਕੇ ਵਰਤਿਆ ਹੈ। ਅਰਬੀ ਬੋਲੀ ਦੇ ਵਿਆਕਰਣ ਵਿੱਚ 'ਦਾ', 'ਦੇ', 'ਦੀ' ਦਾ ਭਾਵ ਪ੍ਰਗਟ ਕਰਨ ਲਈ 'ਅਲਫ਼ ਲਾਮ' ਵਰਤਿਆ ਜਾਂਦਾ ਹੈ। ਇਹੋ ਅਲਫ਼ ਲਾਮ 'ਜਾਪੁ' ਸਾਹਿਬ ਵਿੱਚ ਵੀ ਵਰਤਿਆ ਗਿਆ ਹੈ, ਪਰ ਨਾ ਤਾਂ ਇਸ ਦੇ ਅਰਥ ਸਿਰਫ਼ 'ਦਾ', 'ਦੇ', 'ਦੀ' ਰਹਿਣ ਦਿੱਤਾ ਹੈ ਅਤੇ ਨਾ ਹੀ ਇਸ ਦੇ ਅਗਲੇ ਪਿਛਲੇ ਲਫ਼ਜ਼ਾਂ ਦੀ ਉਹ ਤਰਤੀਬ ਰੱਖੀ ਹੈ, ਜੋ ਅਰਬੀ ਵਿੱਚ ਹੈ। ਇਕ ਹੋਰ ਅਨੋਖੀ ਗੱਲ ਇਹ ਹੈ ਕਿ ਅਰਬੀ ਦੀ ਇਹ ਇਜ਼ਾਫ਼ਤ 'ਅਲਫ਼ ਲਾਮ' ਗੁਰੂ ਸਾਹਿਬ ਨੇ ਸਿਰਫ਼ ਫ਼ਾਰਸੀ ਲਫ਼ਜ਼ਾਂ ਨਾਲ ਨਹੀਂ ਵਰਤੀ, ਸੰਸਕ੍ਰਿਤ ਦੇ ਲਫ਼ਜ਼ਾਂ ਨਾਲ ਵੀ ਵਰਤ ਦਿੱਤੀ ਹੈ ਅਤੇ ਸੰਸਕ੍ਰਿਤ ਤੇ ਫ਼ਾਰਸੀ ਜਾਂ ਅਰਬੀ ਦੇ ਮਿਲਵੇਂ ਲਫ਼ਜ਼ਾਂ ਨਾਲ ਵੀ ਵਰਤੀ ਹੈ। ਭਾਸ਼ਾਈ ਖੇਤਰ ਵਿੱਚ ਇਹ ਆਪਣੀ ਤਰ੍ਹਾਂ ਦਾ ਇਕ ਨਵਾਂ ਪ੍ਰਯੋਗ ਹੈ। ਇਸ ਤਰ੍ਹਾਂ ਦੇ ਨਮੂਨੇ ਵੇਖਣ ਜੋਗ ਹਨ :

(ੳ) ਨਿਰੋਲ ਅਰਬੀ ਫ਼ਾਰਸੀ ਲਫ਼ਜ਼ਾਂ ਨਾਲ -

'ਹਮੇਸੁਲ ਸਲਾਮੈ॥ ਸਲੀਖਤ ਮੁਦਾਮੈ'॥ (ਛੰਦ ੧੨੧)

'ਗਨੀਮੁਲ ਸ਼ਿਕਸਤੈ॥ ਗਰੀਬੁਲ ਪਰਸਤੈ'॥

ਬਿਲੰਦੁਲ ਮਕਾਨੈਂ॥ ਜ਼ਮੀਨੁਲ ਜ਼ਮਾਨੈ'॥ (ਛੰਦ ੧੨੨)
'ਕਿ ਸਾਹਿਬ ਦਿਮਾਗ ਹੈਂ॥ ਕਿ ਹੁਸਨੁਲ ਚਰਾਗ ਹੈਂ॥
·ਕਿ ਕਾਮਲ ਕਰੀਮ ਹੈਂ॥ ਕਿ ਰਾਜ਼ਕ ਰਹੀਮ ਹੈਂ॥' (ਛੰਦ ੧੫੧)
'ਕਰੀਮੁਲ ਕਮਾਲ ਹੈਂ॥ ਕਿ ਹੁਸਨੁਲ ਜਮਾਲ ਹੈਂ॥' (ਛੰਦ ੧੫੨)
'ਗਨੀਮੁਲ ਖਿਰਾਜ ਹੈਂ॥ ਗਰੀਬੁਲ ਨਿਵਾਜ਼ ਹੈਂ॥
ਹਰੀਫੁਲ ਸ਼ਿਕੰਨ ਹੈਂ॥ ਹਿਰਾਸੁਲ ਫਿਕੰਨ ਹੈਂ॥ (ਛੰਦ ੧੫੩)
ਜਮੀਨੁਲ ਜਮਾ ਹੈਂ॥ ਅਮੀਕੁਲ ਇਮਾਂ ਹੈਂ॥
ਕਰੀਮੁਲ ਕਮਾਲ ਹੈਂ॥ ਕਿ ਜੁਰਅਤਿ ਜਮਾਲ ਹੈਂ'॥ (ਛੰਦ ੧੫੮)

(ਅ) ਫ਼ਾਰਸੀ ਅਰਬੀ ਸੰਸਕ੍ਰਿਤ ਦੇ ਮਿਲਵੇਂ ਲਫ਼ਜ਼ਾਂ ਨਾਲ :

'ਰੁਜੂਅਲ ਨਿਧਾਨੈ॥' (ਛੰਦ ੧੨੩)
'ਸਮਸਤੁਲ ਸਲਾਮ ਹੈਂ॥' (ਛੰਦ ੧੨੭)
'ਸਮਸਤੁਲ ਕਲਾਮ ਹੈਂ॥'(ਛੰਦ ੧੫੦)
'ਸਮਸਤੁਲ ਜ਼ੁਬਾ ਹੈਂ॥' (ਛੰਦ ੧੫੫)
'ਬਹਿਸਤੁਲ ਨਿਵਾਸ ਹੈਂ' (ਛੰਦ ੧੫੫)
'ਹਮੇਸੁਲ ਰਵੰਨ ਹੈਂ॥ (ਛੰਦ ੧੫੬)
'ਸਮਸਤੁਲ ਅਜੀਜ ਹੈਂ' (ਛੰਦ ੧੫੬)
'ਹਮੇਸੁਲ ਅਭੇਖ ਹੈਂ' ॥ (ਛੰਦ ੧੫੭)

(ੲ) ਨਿਰੋਲ ਸੰਸਕ੍ਰਿਤ ਲਫ਼ਜ਼ਾਂ ਦੇ ਨਾਲ :

'ਸਮਸਤੁਲ ਨਿਵਾਸੀ॥' (ਛੰਦ ੫੮)
'ਅਨੇਕੁਲ ਤਰੰਗ ਹੈਂ॥' (ਛੰਦ ੧੨੪)
'ਸਦੈਵੁਲ ਅਕਾਮ ਹੈਂ॥' (ਛੰਦ ੧੨੭)
'ਪ੍ਰਿਥੀਉਲ ਪ੍ਰਵਾਸ ਹੈਂ॥' (ਛੰਦ ੧੩੦)
'ਸਮਸਤੁਲ ਨਿਵਾਸ ਹੈਂ॥' (ਛੰਦ ੧੫੪)
'ਕਿ ਸਰਬੁਲ ਗਵੰਨ ਹੈਂ॥' (ਛੰਦ ੧੫੬)
'ਸਮਸਤੁਲ ਅਦੀਸ ਹੈਂ॥' (ਛੰਦ ੧੫੭)
'ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ॥
ਅਗੰਜੁਲ ਅਨਾਮੇ ਸਮਸਤੁਲ ਨਿਵਾਸੇ'॥ (ਛੰਦ ੧੯੭)
'ਸਮਸਤੁਲ ਸਰੂਪੇ'॥ (ਛੰਦ ੧੯੭)

ਇਨ੍ਹਾਂ ਉਦਾਹਰਣਾਂ ਵਿੱਚ ਵੇਖਦੇ ਹਾਂ ਕਿ ਇੱਥੇ ਵਿਭਿੰਨ ਭਾਸ਼ਾਵਾਂ ਦੀ ਸ਼ਬਦ-ਜੁਗਤ ਦੀ ਜੜਤ ਦੁਆਰਾ ਜਿੱਥੇ ਇਸ ਬਾਣੀ ਦੀ ਭਾਸ਼ਾ ਨੂੰ ਇਕ ਨਵੀਂ ਨੁਹਾਰ ਬਖ਼ਸ਼ੀ ਗਈ ਹੈ, ਉੱਥੇ ਬਹੁਤੇ ਨੂੰ ਥੋੜ੍ਹੇ ਤੋਂ ਥੋੜ੍ਹੇ ਸ਼ਬਦਾਂ ਵਿੱਚ ਕਹਿਣ ਦਾ ਯਤਨ ਹੋਇਆ ਹੈ, ਉੱਥੇ ਨਾਲ ਹੀ ਵਿਭਿੰਨ ਭਾਸ਼ਾਈ ਰੰਗੀਨੀਆਂ ਦੀ ਸੁਰੰਗਤਾ ਦੁਆਰਾ ਰਾਗਾਤਮਿਕਤਾ ਅਤੇ ਓਜ ਭਰੇ

ਭਾਵਾਂ ਨੂੰ ਹੁਲਾਰੇ ਤੇ ਹਲੂਣੇ ਦੇਣ ਦੇ ਸਮੱਰਥ ਵੀ ਬਣਾ ਲਿਆ ਹੈ। ਇਵੇਂ ਵਿਭਿੰਨ ਭਾਸ਼ਾਈ ਸ਼ਬਦਾਵਲੀ ਦੀ ਜੜਤ ਦੀ ਸ਼ਕਤੀ ਦੁਆਰਾ ਸਿਰਜਣਾਤਮਿਕ ਪ੍ਰਗਟਾਵੇ ਨੂੰ ਪੂਰੀ ਤਰ੍ਹਾਂ ਸ਼ਕਤੀਸ਼ਾਲੀ ਬਣਾਇਆ ਹੈ।

(iv) 'ਜਾਪੁ'ਸਾਹਿਬ ਵਿੱਚ ਪੰਜਾਬੀ ਤੇ ਸਾਧੁਕੜੀ ਬੋਲੀ ਦੀ ਵਰਤੋਂ ਵੀ ਹੋਈ ਹੈ,ਜਿਵੇਂ:

'ਰੂਪ ਰੰਗ ਅਰੁ ਰੇਖ ਭੇਖ' (ਛੰਦ ੧)
'ਨਮਸਤੰ ਸੁ ਏਕੈ॥ ਨਮਸਤੰ ਅਨੇਕੈ'॥ (ਛੰਦ ੯)
'ਨਮਸਤੰ ਅਰੰਗੇ॥ ਨਮਸਤੰ ਅਭੰਗੇ'॥ (ਛੰਦ ੧੫)
'ਨਮਸਤੰ ਅਜਾਤੇ॥ ਨਮਸਤੰ ਅਪਾਤੇ'॥ (ਛੰਦ ੧੭)
'ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ'॥ (ਛੰਦ ੨੦)
'ਨਮੋ ਸਰਬ ਕਰਤਾ॥ ਨਮੋ ਸਰਬ ਹਰਤਾ'॥ (ਛੰਦ ੨੭)
'ਨਮੋ ਸਰਬ ਦਿਆਲੇ॥ ਨਮੋ ਸਰਬ ਪਾਲੇ'॥ (ਛੰਦ ੨੮)
'ਨਮੋ ਰੋਗ ਹਰਤਾ॥ ਨਮੋ ਰਾਗ ਰੂਪੇ'॥ (ਛੰਦ ੫੫)
'ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗੁ'॥ (ਛੰਦ ੮੦)
'ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ'॥ (ਛੰਦ ੮੧)

(v) 'ਜਾਪੁ' ਸਾਹਿਬ ਦੀ ਭਾਸ਼ਾ ਦੀ ਹੋਰ ਵਿਸ਼ੇਸ਼ਤਾ ਹੈ ਕਿ ਇਸ ਵਿੱਚ ਜ਼ਿਆਦਾ ਵਿਸ਼ੇਸ਼ਣ ਹੀ ਵਰਤੇ ਗਏ ਹਨ। ਇਸ ਬਾਣੀ ਦਾ ਮੁੱਖ ਉਦੇਸ਼ ਅਕਾਲ ਪੁਰਖ ਦੇ ਗੁਣਾਂ, ਵਡਿਆਈਆਂ, ਸਮੱਰਥਤਾਵਾਂ ਤੇ ਸ਼ਕਤੀ ਦਾ ਗਾਇਨ ਹੈ। ਇਸ ਲਈ ਇਨ੍ਹਾਂ ਦੇ ਬਿਆਨ ਲਈ ਵੱਧ ਤੋਂ ਵੱਧ ਵਿਸ਼ੇਸ਼ਣ ਵਰਤੋਂ ਵਿੱਚ ਲਿਆਂਦੇ ਗਏ ਹਨ। ਇਸ ਬਾਣੀ ਵਿੱਚ ਸੰਬੰਧਕਾ ਤੇ ਯੋਜਕਾਂ ਦੀ ਵਰਤੋਂ ਨਹੀਂ ਹੋਈ। ਵਿਸਮਾਦੀ ਸ਼ਬਦਾਂ ਦਾ ਵੀ ਕੋਈ ਖਾਸ ਪ੍ਰਯੋਗ ਨਹੀਂ ਕੀਤਾ ਮਿਲਦਾ। ਕ੍ਰਿਆਵਾਂ ਦੀ ਵਰਤੋਂ ਵੀ ਘਟ ਹੈ, ਅਪੂਰਨ ਕ੍ਰਿਆ 'ਹੈਂ' ਦਾ ਪ੍ਰਯੋਗ ਕੁਝ ਛੰਦਾਂ ਵਿੱਚ ਮਿਲਦਾ ਹੈ, ਜਿਵੇਂ :

'ਕਿ ਜਗਤੰ ਕ੍ਰਿਤੀ ਹੈਂ॥ ਕਿ ਛਤ੍ਰੰ ਛਤ੍ਰੀ ਹੈਂ॥' (ਛੰਦ ੧੦੬)
'ਕਿ ਅਫਵੂਲ ਗੁਨਾਹ ਹੈਂ॥ ਕਿ ਸ਼ਾਹਾਨ ਸ਼ਾਹ ਹੈਂ॥
ਕਿ ਕਾਰਨ ਕੁਨਿੰਦ ਹੈਂ॥ ਕਿ ਰੋਜ਼ੀ ਦਿਹੰਦ ਹੈਂ॥' (ਛੰਦ ੧੦੯)
'ਕਿ ਰਾਜ਼ਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥' (ਛੰਦ ੧੧੦)

ਫਿਰ 'ਏਕ ਅਛਰੀ' ਅਤੇ 'ਚਾਚਰੀ' ਛੰਦਾਂ ਵਿੱਚ ਕੇਵਲ ਵਿਸ਼ੇਸ਼ਣ ਹੀ ਵਰਤੇ ਗਏ ਹਨ, ਜਿਵੇਂ :

ਏਕ ਅਛਰੀ ਛੰਦ॥

'ਅਜੈ॥ ਅਲੈ॥ ਅਭੈ॥ ਅਬੈ॥' (ਛੰਦ ੧੮੯)
'ਅਗੰਜ॥ ਅਭੰਜ॥ ਅਲੱਖ॥ ਅਭੱਖ॥' (ਛੰਦ ੧੯੦)

ਚਾਚਰੀ ਛੰਦ

'ਗੁਬਿੰਦੇ॥ ਮੁਕੰਦੇ॥ ਉਦਾਰੈ॥ ਅਪਾਰੈ॥ ' (ਛੰਦ ੯੪)
'ਹਰੀਅੰ॥ ਕਰੀਅੰ॥ ਨ੍ਰਿਨਾਮੇ॥ ਅਕਾਮੇ॥ ' (ਛੰਦ ੯੫)

(੨) ਸ਼ੈਲੀ : 'ਜਾਪੁ' ਸਾਹਿਬ ਵਿੱਚ ਵਿਭਿੰਨ ਸ਼ੈਲੀਆਂ ਦਾ ਕਲਾਤਮਿਕ ਪ੍ਰਯੋਗ ਵੀ ਇਸ ਰਚਨਾ ਦੀ ਕਲਾਤਮਿਕ ਵਿਲੱਖਣਤਾ ਨੂੰ ਉਬਾਰਨ ਵਾਲਾ ਹੈ।

(i) ਇਸ ਰਚਨਾ ਵਿੱਚ ਪਹਿਲੀ ਸ਼ੈਲੀ ਵਿਰੋਧਾਤਮਕ ਜਾਂ ਵਿਰੋਧਾਭਾਸਕ ਕਥਨਾਂ, ਨਾਵਾਂ ਜਾਂ ਅਲੰਕਾਰਾਂ ਦੀ ਯੋਜਨਾ ਵਿੱਚ ਵੇਖੀ ਜਾ ਸਕਦੀ ਹੈ। ਇਕ ਪਾਸੇ ਅਕਾਲ ਪੁਰਖ ਕਲਹ-ਕਰਤਾ ਹੈ ਤੇ ਦੂਜੇ ਪਾਸੇ ਸ਼ਾਂਤ ਰੂਪ ਵਾਲਾ ਹੈ। ਇਕ ਪਾਸੇ ਜੇ ਉਹ ਅੰਧਕਾਰ ਹੈ ਤਾਂ ਦੂਜੇ ਪਾਸੇ ਤੇਜ-ਪੁੰਜ ਹੈ। ਇਕ ਪਾਸੇ ਜੇ ਉਹ ਜੁਧ-ਸਰੂਪ ਹੈ ਤਾਂ ਦੂਜੇ ਪਾਸੇ ਗਿਆਨ ਰੂਪ ਹੈ, ਜਿਵੇਂ :

'ਨਮੋ ਕਲਹ ਕਰਤਾ ਨਮੋ ਸਾਂਤ ਰੂਪੇ'॥ (ਛੰਦ ੧੮੭)
'ਨਮੋ ਅੰਧਕਾਰੇ ਨਮੋ ਤੇਜ ਤੇਜੇ'॥ (ਛੰਦ ੧੮੫)
'ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ॥ ' (ਛੰਦ ੧੮੭)

ਇਸੇ ਤਰ੍ਹਾਂ ਜੇ ਇਕ ਪਾਸੇ ਉਹ ਸੰਘਾਰਕ ਹੈ ਤਾਂ ਦੂਜੇ ਪਾਸੇ ਪ੍ਰਤਿਪਾਲਕ ਹੈ। ਜੇ ਇਕ ਪਾਸੇ ਉਹ ਦੇਣ ਵਾਲਾ ਹੈ ਤਾਂ ਦੂਜੇ ਸਭ ਕੁਝ ਲੈਣ ਵਾਲਾ ਹੈ, ਜਿਵੇਂ :

'ਕਿ ਸਰਬੱਤ੍ਰ ਕਾਲੈ॥ ਕਿ ਸਰਬੱਤ੍ਰ ਪਾਲੈ॥ ' (ਛੰਦ ੧੧੪)
'ਕਿ ਸਰਬੱਤ੍ਰ ਦੀਨੈ॥ ਕਿ ਸਰਬੱਤ੍ਰ ਲੀਨੈ॥ ' (ਛੰਦ ੧੧੩)

(ii) ਦੂਜਾ ਸ਼ੈਲੀ ਪ੍ਰਯੋਗ ਨਕਾਰਤਮਕ ਸ਼ੈਲੀ ਦਾ ਹੈ, ਜੋ ਗੁਣਾਤਮਕ ਸ਼ਬਦਾਂ ਦੀ ਵਰਤੋਂ ਵਿੱਚ ਵੇਖਿਆ ਜਾ ਸਕਦਾ ਹੈ। ਇਸ ਸ਼ੈਲੀ ਪ੍ਰਯੋਗ ਦੁਆਰਾ ਅਕਾਲ ਪੁਰਖ ਵਿੱਚ ਕਿਸੇ ਗੁਣ ਦੀ ਕਲਪਨਾ ਨਾ ਕਰਕੇ ਉਸ ਨੂੰ ਗੁਣਾਂ ਜਾਂ ਵਿਸ਼ੇਸ਼ਣਾਂ ਦੀ ਸੀਮਾ ਤੋਂ ਪਰੇ ਦੱਸਿਆ ਹੈ, ਜਿਵੇਂ :

'ਨ ਪੋਤ੍ਰੈ॥ ਨ ਪੁੱਤ੍ਰੈ॥ ਨ ਸੱਤ੍ਰੈ॥ ਨ ਮਿਤ੍ਰੈ॥
ਨ ਤਾਤੈ॥ ਨ ਮਾਤੈ॥ ਨ ਜਾਤੈ॥ ਨ ਪਾਤੈ॥ ' (ਛੰਦ ੧੪੮)
'ਨ ਰਾਗੇ॥ ਨ ਰੰਗੇ॥ ਨ ਰੂਪੇ॥ ਨ ਰੇਖੇ'॥ (ਛੰਦ ੧੯੫)

ਇਸ ਨਕਾਰਾਤਮਕ ਸ਼ੈਲੀ ਨਾਲ ਮੇਲ ਖਾਂਦੀ ਇਕ ਹੋਰ ਸ਼ੈਲੀ ਨਿਸ਼ੇਧਾਤਮਕ ਵੀ ਵਰਤੀ ਗਈ ਹੈ, ਜਿਸ ਵਿੱਚ ਨਾਵਾਂ ਜਾਂ ਵਿਸ਼ੇਸ਼ਣਾਂ ਨਾਲ 'ਅ' ਉਪਸਰਗ ਦੀ ਵਰਤੋਂ ਕਰ ਲਈ ਗਈ ਹੈ, ਜਿਵੇਂ :

'ਅਰੂਪ ਹੈਂ॥ ਅਨੂਪ ਹੈਂ॥ ਅਜੂ ਹੈਂ॥ ਅਭੂ ਹੈਂ॥ ' (ਛੰਦ ੨੯)
'ਅਲੇਖ ਹੈਂ॥ ਅਭੇਖ ਹੈਂ॥ ਅਨਾਮ ਹੈਂ॥ ਅਕਾਮ ਹੈਂ॥ ' (ਛੰਦ ੩੦)
'ਅਜਨਮ ਹੈਂ॥ ਅਬਰਨ ਹੈਂ॥ ਅਭੂਤ ਹੈਂ॥ ਅਭਰਨ ਹੈਂ॥ ' (ਛੰਦ ੩੪)
'ਅਗੰਜ ਹੈਂ॥ ਅਭੰਜ ਹੈਂ॥ ਅਝੂਝ ਹੈਂ॥ ਅਝੰਝ ਹੈਂ॥ ' (ਛੰਦ ੩੫)

(iii) ਤੀਜੇ ਸ਼ੈਲੀ ਰੂਪ ਨਮਸਕਾਰਾਤਮਕ ਵਿੱਚ 'ਨਮਸਤ੍ਵੰ', 'ਨਮਸਤੰ', 'ਨਮੋ',

'ਨਮਸਤੁਲ', 'ਨਮਸਤਸਤੁ' ਸ਼ਬਦਾਂ ਨੂੰ ਵਰਤ ਕੇ ਸਮਰਪਨ ਭਾਵਨਾ ਦਾ ਸੰਚਾਰ ਕੀਤਾ ਹੈ, ਜਿਵੇਂ :

- 'ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥
  ਨਮਸਤੰ ਅਰੂਪੇ॥ ਨਮਸਤੰ ਅਨੂਪੇ॥' (ਛੰਦ ੨)
  'ਨਮਸਤ੍ਵੰ ਨ੍ਰਿਨਾਥੇ॥ ਨਮਸਤ੍ਵੰ ਪ੍ਰਮਾਥੇ॥
  ਨਮਸਤ੍ਵੰ ਅਗੰਜੇ॥ ਨਮਸਤ੍ਵੰ ਅਭੰਜੇ ॥' (ਛੰਦ ੬੫)
  'ਨਮਸਤ੍ਵੰ ਜਲਾਸਰੇ॥ ਨਮਸਤੰ ਨਿਰਾਸਰੇ॥' (ਛੰਦ ੧੬)
  'ਨਮੋ ਸਰਬ ਕਾਲੇ॥ ਨਮੋ ਸਰਬ ਦਿਆਲੇ॥' (ਛੰਦ ੧੯)
  'ਨਮੋ ਸਰਬ ਥਾਪੇ॥ ਨਮੋ ਸਰਬ ਥਾਪੇ॥
  ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ॥' (ਛੰਦ ੨੦)
  'ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥' (ਛੰਦ ੧੭)
  'ਨਮੋ ਕਾਲ ਕਾਲੇ॥ ਨਮਸਤਸਤੁ ਦਿਆਲੇ॥' (ਛੰਦ ੨੩)
  'ਨਮਸਤੁਲ ਪ੍ਰਣਾਮੇ॥ ਸਮਸਤੁਲ ਪ੍ਰਣਾਸੇ॥' (ਛੰਦ ੧੯੭)

(iv) ਚੌਥੀ ਆਹ੍ਵਾਨ ਸ਼ੈਲੀ ਦੇ ਪ੍ਰਯੋਗ ਦੁਆਰਾ ਅਕਾਲ ਪੁਰਖ ਦਾ ਸਰੂਪ ਚਿੱਤਰਨ ਕਰਦਿਆਂ ਉਸ ਦੇ ਗੁਣਾਂ ਪ੍ਰਤਿ ਪ੍ਰਾਣੀ ਨੂੰ ਵੰਗਾਰ ਪਾ ਕੇ ਅਤੇ ਉਤੇਜਿਤ ਕਰਕੇ ਜਾਗਰੂਕ ਕਰਨ ਲਈ ਇਕ ਵਿਲੱਖਣ ਯੁਕਤੀ ਅਪਣਾਈ ਹੈ, ਜਿਵੇਂ :

'ਕਿ ਜਗਤੰ ਕ੍ਰਿਤੀ ਹੈਂ॥ ਕਿ ਛਤ੍ਰੰ ਛਤ੍ਰੀ ਹੈਂ
ਕਿ ਬ੍ਰਹਮੰ ਸਰੂਪੇ॥ ਕਿ ਅਨਭਉ ਅਨੂਪੇ॥' (ਛੰਦ ੧੦੬)
'ਕਿ ਰੋਜ਼ੀ ਰਜ਼ਾਕੈ॥ ਰਹੀਮੈ ਰਿਹਾਕੈ॥
ਕਿ ਪਾਕਿ ਬਿਐਬ ਹੈਂ॥ ਕਿ ਗੈਬੁਲ ਗ਼ੈਬ ਹੈਂ॥' (ਛੰਦ ੧੦੮)
'ਕਿ ਰਾਜ਼ਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥
ਕਿ ਸਰਬੰ ਕਲੀ ਹੈਂ॥ ਕਿ ਸਰਬੰ ਦਲੀ ਹੈਂ॥' (ਛੰਦ ੧੧੦)

ਇੱਥੇ ਪਹਿਲਾਂ 'ਕਿ' ਜਿਸ ਦਾ ਭਾਵ 'ਜੋ' ਹੈ, ਦੀ ਵਰਤੋਂ ਜ਼ੋਰ ਦੇਣ ਲਈ ਤਾਕੀਦੀ ਰੂਪ ਵਿੱਚ ਕੀਤੀ ਗਈ ਹੈ ਅਤੇ ਫਿਰ ਅੱਗੋਂ ਲਲਕਾਰ ਲਗਾ ਕੇ ਪ੍ਰਭੂ ਗੁਣਾਂ ਦੇ ਪ੍ਰਬੋਧਨ ਲਈ ਉਤਸਾਹਿਤ ਕੀਤਾ ਹੈ।

(v) ਪੰਜਵੀਂ ਸ਼ੈਲੀ ਦੇ ਰੂਪ ਵਿੱਚ ਤੁਲਨਾਤਮਿਕ ਵਿਧੀ ਦੁਆਰਾ ਪਹਿਲਾਂ ਕਿਸੇ ਪ੍ਰਤਿਸ਼ਿਠਤ ਸਤਾ ਜਾਂ ਸ਼ਕਤੀ ਦਾ ਉਲੇਖ ਕੀਤਾ ਹੈ, ਫਿਰ ਅਕਾਲ ਪਰੁਖ ਨੂੰ ਉਸ ਤੋਂ ਸ੍ਰੇਸ਼ਠ ਦਸ ਕੇ ਅਕਾਲ ਪੁਰਖ ਦੀ ਮਹਾਨਤਾ ਅਤੇ ਸਮੱਰਥਤਾ ਤੇ ਪ੍ਰਕਾਸ਼ ਪਾਇਆ ਹੈ; ਜਿਵੇਂ :

'ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ॥
ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ॥(ਛੰਦ ੫੧)
'ਨਮੋ ਸ਼ਾਹ ਸ਼ਾਹੰ॥ ਨਮੋ ਭੂਪ ਭੂਪੇ॥' (ਛੰਦ ੫੫)

'ਨਮੋ ਚੰਦ੍ਰ ਚੰਦ੍ਰੈ॥ ਨਮੋ ਭਾਨ ਭਾਨੈ॥' (ਛੰਦ ੪੭)

## (੩) 'ਛੰਦ' :

''ਜਾਪੁ ਸਾਹਿਬ ਭਾਵੇਂ ਅਕਾਲ ਪੁਰਖ ਦਾ ਸਤ੍ਰੋਤ ਰੂਪ ਰਚਨਾ ਸਮਾਨ ਹੈ, ਪਰ ਅਕਾਲ ਪੁਰਖ ਦੇ ਗੁਣਾਂ ਦੇ ਵਰਨਣ ਵਿੱਚ ਸਤੋਤ੍ਰ ਤੋਂ ਪੈਦਾ ਹੋਣ ਵਾਲੀ ਨੀਰਸਤਾ ਨੂੰ ਖ਼ਤਮ ਕਰਨ ਲਈ ਰੌਚਿਕਤਾ ਤੇ ਬੀਰ ਰਸ ਦਾ ਸੰਚਾਰ ਕਰਨ ਲਈ ਇਸ ਰਚਨਾ ਵਿੱਚ ੧੦ ਕਿਸਮ ਦੇ ਛੰਦ ਵਰਤੇ ਗਏ ਹਨ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਗੁਰ ਛੰਦ ਦਿਵਾਕਰ' (ਭਾਸ਼ਾ ਵਿਭਾਗ ਪੰਜਾਬ ੧੯੭੦) ਵਿੱਚ ਲਿਖਿਆ ਹੈ ਕਿ ਛੰਦ ਕਵਿਤਾ ਦੀ ਚਾਲ ਨੂੰ ਆਖਦੇ ਹਨ ਜਿਸ ਕਾਵਯ ਵਿੱਚ ਮਾਤ੍ਰਾ, ਅੱਖਰ, ਗਣ ਅਤੇ ਅਨੁਪ੍ਰਾਸ ਆਦਿਕ ਨਿਯਮਾਂ ਦੀ ਪਾਬੰਦੀ ਹੋਵੇ, ਉਹ ਛੰਦ ਹੈ। ਮਾਤ੍ਰਾ, ਅੱਖਰ ਅਤੇ ਅਨੁਪ੍ਰਾਸ ਬਾਰੇ ਹਰ ਗੁਰਬਾਣੀ ਪ੍ਰੇਮੀ ਨੂੰ ਸਹਜ ਜਾਣਕਾਰੀ ਹੁੰਦੀ ਹੈ ਪਰ 'ਗਣ' ਸੰਬੰਧੀ ਉਨ੍ਹਾਂ ਦੱਸਿਆ ਹੈ ਕਿ ਤਿੰਨ ਅਖੱਰਾਂ ਦੇ ਸਮੁਦਾਯ ਦਾ ਨਾਮ ਗਣ ਹੈ। ਵਰਣਿਕ ਗਣ ਅੱਠ ਹਨ :

ਮਗਣ SSS, ਭਗਣ SII, ਜਗਣ ISI, ਸਗਣ IIS, ਨਗਣ III, ਯਗਣ ISS, ਰਗਣ SIS, ਤਗਣ SSI ਅਤੇ ਮਾਤ੍ਰਿਕ ਗਣ ਪੰਜ ਹਨ : ਟਗਣ, ਛੇ ਮਾਤ੍ਰਾ ਦਾ, ਠਗਣ, ਪੰਜ ਮਾਤ੍ਰਾ ਦਾ, ਡਗਣ; ਚਾਰ ਮਾਤ੍ਰਾ ਦਾ, ਢਗਣ; ਤਿੰਨ ਮਾਤ੍ਰਾ ਦਾ; ਣਗਣ, ਦੋ ਮਾਤ੍ਰਾ ਦਾ। ਪ੍ਰਿੰਸੀਪਲ ਸਾਹਿਬ ਸਿੰਘ ਜੀ ਦਾ ਕਥਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਕਾਵਿ ਤੇ ਲੋਕ-ਗੀਤਾਂ 'ਘੋੜੀਆਂ', 'ਛੰਤ', 'ਅਲਾਹੁਣੀਆਂ', 'ਸਦ', 'ਬਾਰਹਮਾਹ', 'ਲਾਵਾਂ', 'ਵਾਰ' ਆਦਿਕ ਦੇਸ ਪ੍ਰਚਲਿਤ ਛੰਦ ਵਰਤ ਕੇ ਜੀਵਨ ਦੇ ਵਿਚ ਫਿਕੀ ਪੈ ਗਈ ਜੀਵਨ-ਰੌ ਨੂੰ ਨਵੇਂ ਸਿਰੇ ਤੋਂ ਰੁਮਕਾਉਣ ਦਾ ਯਤਨ ਕੀਤਾ ਸੀ, ਜਿਸ ਦੇ ਫਲਸਰੂਪ ਜੀਵਨ ਵਿੱਚ ਸੱਚ, ਤਿਆਗ, ਪਿਆਰ, ਦਇਆ ਤੇ ਸੰਤੋਖ ਦੇ ਤਰੰਗ ਆਮ ਲੋਕਾਂ ਦੇ ਜੀਵਨ ਵਿੱਚ ਸੁੰਦਰਤਾ ਪੈਦਾ ਕਰਨ ਲੱਗ ਪਏ ਸਨ। ਗੁਰੂ ਨਾਨਕ ਦੇਵ ਜੀ ਦੀ ਸ਼ਾਂਤ ਰਸ ਬਾਣੀ ਨੇ ਲੋਕਾਂ ਨੂੰ ਵਿਕਾਰਾਂ ਵੱਲੋਂ ਹਟਾ ਕੇ ਜੀਵਨ ਲਈ ਇਕ ਕ੍ਰਾਂਤੀਕਾਰੀ ਲਹਿਰ ਰੁਮਕਾ ਦਿੱਤੀ। ਪਰ ਉਹ ਹਿਰਦਾ ਸਦਾ ਪਵਿੱਤਰ ਨਹੀਂ ਟਿਕਿਆ ਰਹਿ ਸਕਦਾ, ਜਿਸ ਵਿੱਚ ਜੋਸ਼ ਦਾ ਹੁਲਾਰਾ ਨਹੀਂ, ਉਹ ਗੁਣ ਜੀਉ ਨਹੀਂ ਸਕਦਾ, ਜੋ ਉਤਸ਼ਾਹ ਨਹੀਂ ਪੈਦਾ ਕਰਦਾ। ਤਿਆਗ, ਪਿਆਰ, ਦਇਆ, ਸੰਤੋਖ ਆਦਿਕ ਮਨੁੱਖਾ ਜੀਵਨ ਦੀ ਕੋਮਲ ਸੁੰਦਰਤਾ ਹੈ, ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਪੈਦਾ ਕੀਤਾ ਹੈ। ਇਸ ਪ੍ਰਜਵਲਤ ਹੋਏ 'ਜਮਾਲ' ਨੂੰ ਜੀਉਂਦਾ ਰਖੱਣ ਲਈ 'ਜਲਾਲ' ਦੀ ਲੋੜ ਸੀ, 'ਬੀਰ-ਰਸ' ਦੀ ਲੋੜ ਸੀ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਦੁਆਰਾ ਪੈਦਾ ਕੀਤਾ। 'ਜਾਪੁ' ਸਾਹਿਬ ਇਸ ਕੜੀ ਦੀ ਪਹਿਲੀ ਮਹੱਤਵਪੂਰਣ ਸਿਰਜਣਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਰਾਗ ਵਾਰ ਵੰਡੀ ਹੋਈ ਹੈ ਪਰ 'ਜਾਪੁ' ਸਾਹਿਬ ਦੀ ਰਚਨਾ ਵੱਖੋ ਵੱਖਰੇ ਛੰਦਾਂ ਵਿੱਚ ਹੈ।

'ਜਾਪੁ' ਸਾਹਿਬ ਵਿੱਚ 'ਨਮੋ', 'ਨਮਸਕਾਰ', 'ਨਮਸਤ੍ਵੰ, ਨਮਸਤੰ, ਤ੍ਵਪ੍ਰਸਾਦਿ ਆਦਿ ਸ਼ਬਦਾ ਨਾਲ ਸਾਧਕ ਦੀ ਭਗਤੀ ਭਾਵਨਾ ਦੀ ਅਵਸਥਾ ਨੂੰ

ਪ੍ਰਗਟਾਇਆ ਗਿਆ ਹੈ, ਪਰ ਯੁੱਗ ਦੀ ਲੋੜ ਅਨੁਸਾਰ ਭਗਤੀ ਦੇ ਨਾਲ ਸ਼ਕਤੀ ਦੀ ਵੀ ਲੋੜ ਪੈ ਗਈ ਸੀ। ਨਿਰੀ ਸ਼ਕਤੀ ਅੰਨ੍ਹੀ ਹੈ; ਕਿਸੇ ਪ੍ਰਕਾਰ ਦੇ ਜ਼ਾਬਤੇ ਵਿਚ ਇਸ ਨੂੰ ਬੰਨ੍ਹਣਾ ਜ਼ਰੂਰੀ ਹੈ। ਭਗਤੀ ਅਤੇ ਸ਼ਕਤੀ ਦੇ ਸਮਨਵੈ ਨੂੰ ਆਧਾਰ ਬਣਾਉਂਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ 'ਜਾਪੁ' ਸਾਹਿਬ ਵਿੱਚ ਭਗਤੀ ਭਾਵ ਦੇ ਪ੍ਰਗਟਾਵੇ ਲਈ ਓਜਸਵੀ ਸ਼ਬਦਾਵਲੀ ਅਤੇ ਛੰਦ ਜੁਗਤਿ ਨੂੰ ਵਰਤਿਆ ਹੈ। ਇਸ ਵਿੱਚ ਕਿਸੇ ਪ੍ਰਕਾਰ ਦਾ ਸੰਦੇਹ ਨਹੀਂ ਕਿ 'ਜਾਪੁ' ਸਾਹਿਬ ਅਕਾਲ ਪੁਰਖ ਪ੍ਰਤਿ ਸਮਰਪਤ ਨਿਰਗੁਣ ਭਾਵਨਾ ਨੂੰ ਪ੍ਰਗਟ ਕਰਨ ਵਾਲੀ ਇਕ ਅਦੁੱਤੀ ਰਚਨਾ ਹੈ, ਪਰ ਇਸ ਦੇ ਨਾਲ ਹੀ ਇਹ ਸੰਤ ਸਿਪਾਹੀ ਨੂੰ ਯੁੱਧ ਕਾਰਜ ਲਈ ਉਤਸਾਹਿਤ ਅਤੇ ਨਿਰਦੇਸ਼ਿਤ ਵੀ ਕਰਦੀ ਹੈ।

'ਜਾਪੁ' ਸਾਹਿਬ ਦੇ ੧੯੯ ਬੰਦਾਂ ਵਿੱਚ ਦਸ ਕਿਸਮਾਂ ਦੇ ਛੰਦ : ਛਪੈ, ਭੁਜੰਗ ਪ੍ਰਯਾਤ (ਛੇ ਵਾਰੀ), ਚਾਚਰੀ (ਚਾਰ ਵਾਰੀ), ਚਰਪਟ (ਦੋ ਵਾਰੀ), ਰੂਆਲ, ਮਧੁਭਾਰ (ਦੋ ਵਾਰੀ), ਭਗਵਤੀ (ਦੋ ਵਾਰੀ), ਰਸਾਵਲ, ਹਰਿਬੋਲਮਨਾ ਅਤੇ ਏਕ ਅਛਰੀ ਦੀ ਵਰਤੋਂ ਕਰਕੇ ੨੨ ਵੇਰਾਂ ਛੰਦ ਪਰਿਵਰਤਨ ਦੀ ਯੁਕਤੀ ਨੂੰ ਨਿਭਾਇਆ ਗਿਆ ਹੈ। ਇਸ ਲਈ ਇਸ ਬਾਣੀ ਵਿੱਚ ਪ੍ਰਯੁਕਤ ਹੋਏ ਛੰਦਾਂ ਬਾਰੇ ਜਾਣਕਾਰੀ ਅਤੇ ਇਨ੍ਹਾਂ ਦੇ ਪ੍ਰਯੋਗ ਦੀਆਂ ਉਦਾਹਰਣਾਂ ਨੂੰ ਵੇਖਣਾ ਵੀ ਜ਼ਰੂਰੀ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ "ਗੁਰੁ ਛੰਦ ਦਿਵਾਕਰ' (ਭਾਸ਼ਾ ਵਿਭਾਗ, ਪੰਜਾਬ, ੧੯੭੦) ਵਿੱਚ ਇਸ ਪੱਖ ਬਾਰੇ ਜੋ ਰੋਸ਼ਨੀ ਪਾਈ ਹੈ, ਉਸ ਨੂੰ ਜਾਨਣਾ ਲਾਹੇਵੰਦਾ ਰਹੇਗਾ।

(i) **'ਛਪੈ ਛੰਦ'** : ਛੇ ਚਰਣ ਹੋਣ ਕਰਕੇ ਇਸ ਦਾ ਨਾਮ ਛਪੈ ਛੱਪਯ ਜਾਂ ਖਟਪਦ ਵੀ ਹੈ। 'ਜਾਪੁ' ਸਾਹਿਬ ਵਿੱਚ ਗੁਰੂ ੨੯ ਅਤੇ ੯੪ ਲਘੂ ਵਾਲੇ ਛਪੈ ਦੀ 'ਬੁੱਧਿ' ਸੰਗਯਾ ਹੈ, ਉਦਾਹਰਣ :

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿੱਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ ॥1॥

(ii) **'ਭੁਜੰਗ ਪ੍ਰਯਾਤ ਛੰਦ'** : ਚਾਰ ਚਰਣ, ਪ੍ਰਤਿ ਚਰਣ ਚਾਰ ਯਗਣ ।SS, ।SS, ।SS, ।SS ਉਦਾਹਰਣ :

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥
ਨਮੋ ਪਰਮ ਤੱਤੰ ਅਤੱਤੰ ਸਰੂਪੇ॥
ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ॥
ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ॥ ੧੯੬॥
ਕਲੰਕਾਰ ਰੂਪੇ ਅਲੰਕਾਰ ਅਲੰਕੇ॥

ਨਮੋ ਆਸ ਆਸੇ ਨਮੋ ਬਾਂਕ ਬੰਕੇ॥
ਅਭੰਗੀ ਸਰੂਪੇ ਅਨੰਗੀ ਅਨਾਮੇ॥
ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ॥੧੯੮॥

(iii) **'ਚਾਚਰੀ ਛੰਦ'** : ਇਹ 'ਸੁਧੀ' ਛੰਦ ਦਾ ਨਾਮਾਂਤਰ ਹੈ। ਇਸ ਦੇ ਲਛਣ ਹਨ : ਚਾਰ ਚਰਣ, ਪ੍ਰਤਿਚਰਣ ਜ. ਗ. ।SS, S., ਉਦਾਹਰਣ :

ਅਲੇਖ ਹੈਂ॥ ਅਭੇਖ ਹੈਂ॥ ਅਨਾਮ ਹੈਂ॥ ਅਕਾਮ ਹੈਂ॥੩੦॥
ਅਮੀਕ ਹੈਂ॥ ਰਫ਼ੀਕ ਹੈਂ॥ ਅਧੰਧ ਹੈਂ॥ ਅਬੰਧ ਹੈਂ॥੩੬॥

ਚਾਚਰੀ ਦਾ ਦੂਜਾ ਰੂਪ ਹੈ 'ਸ਼ਸ਼ੀ ਛੰਦ' ਅਰਥਾਤ ਪ੍ਰਤਿਚਰਣ ਇਕ ਯਗਣ - ।SS, ਉਦਾਹਰਣ :

· ਗੁਬਿੰਦੇ ॥ ਮੁਕੰਦੇ॥ ਉਦਾਰੇ॥ ਅਪਾਰੇ॥ ੯੪॥
ਹਰੀਅੰ॥ ਕਰੀਅੰ॥ ਨ੍ਰਿਨਾਮੇ॥ ਅਕਾਮੇ॥੯੫॥

(iv) **'ਚਰਪਟ ਛੰਦ'** : ਇਸ ਛੰਦ ਦਾ ਸਰੂਪ ਹੈ, ਇਕ ਭ, ਗ, ਗ. ।SS, S.S. ਇਹ 'ਉਛਾਲ' ਅਤੇ 'ਹੰਸਕ' ਦਾ ਹੀ ਨਾਮਾਂਤਰ ਹੈ, ਉਦਾਹਰਣ :

ਅੰਮ੍ਰਿਤ ਕਰਮੇ॥ ਅੰਬ੍ਰਿਤ ਧਰਮੇ॥ ਅਖੱਲ ਜੋਗੇ॥ ਅੱਚਲ ਭੋਗੇ॥੭੪॥

ਦੂਜਾ ਰੂਪ - ਪ੍ਰਤਿ ਚਰਣ ਸ. ਗ, ਗ. ।SS, S,S., ਉਦਾਹਰਣ :

ਸਰਬੰ ਦੇਵੰ॥ ਸਰਬੰ ਭੇਵੰ॥ ਸਰਬੰ ਕਾਲੇ॥ ਸਰਬੰ ਪਾਲੇ॥ ੭੮॥

(v) **'ਰੂਆਲ ਛੰਦ'** : ਰੂਆਲ ਛੰਦ ਦੇ ਲੱਛਣ ਹਨ - ਚਾਰ ਚਰਣ ਪ੍ਰਤਿ ਚਰਣ ਰ, ਸ, ਜ, ਭ, ਗ, ਲ, S।S, ।।S, ।S।, ।S।, S।।, S. ।
ਦਸ ਅਤੇ ਸਤ ਅਖੱਰਾਂ ਪਰ ਬਿਸ੍ਰਾਮ, ਉਦਾਹਰਣ :

ਦੇਵ ਭੇਵ ਨ ਜਾਨਹੀਂ ਜਿੰਹ ਬੇਦ ਅਉਰ ਕਤੇਬ॥
ਰੂਪ ਰੰਗ ਨ ਜਾਤਿ ਪਾਤਿ ਸੁ ਜਾਨਹੀ ਕਿੰਹ ਜੇਬ॥
ਤਾਤ ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ॥
ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ ਮਾਨਹੀ ਪੁਰ ਤੀਨ॥੮੨॥

(iv) **'ਮਧੁਭਾਰ ਛੰਦ'** : ਇਸ ਛੰਦ ਦਾ ਨਾਮ 'ਛਬਿ' ਅਤੇ 'ਮੋਹਣਾ' ਵੀ ਹੈ, ਲੱਛਣ-ਚਾਰ ਚਰਣ, ਪ੍ਰਤਿ ਚਰਣ ਅੱਠ ਮਾਤ੍ਰਾਂ, ਚਾਰ ਮਾਤ੍ਰਾਂ ਪਿਛੋਂ ਜਗਣ ।S।, ਉਦਾਹਰਣ :

ਗੁਨ ਗੁਨ ਉਦਾਰ॥ਮਹਿਮਾ ਅਪਾਰ॥
ਆਸਨ ਅਭੰਗ॥ਉਪਮਾ ਅਨੰਗ॥੮੭॥
ਅਨਭਉ ਪ੍ਰਕਾਸ਼॥ਨਿਸਦਿਨ ਅਨਾਸ॥
ਆਜਾਨ ਬਾਹੁ॥ਸਾਹਾਨੁ ਸਾਹੁ॥੮੮॥

(vii) **'ਭਗਵਤੀ ਛੰਦ'** : ਭਗਵਤੀ ਛੰਦ ਦਾ ਇਕ ਰੂਪ ਤਾਂ ਸੋਮਰਾਜੀ ਅਥਵਾ

ਸੰਖਨਾਰੀ ਦਾ ਹੈ ਅਰਥਾਤ ਪ੍ਰਤਿਚਰਣ ਦੋ ਯਗਣ ISS, ISS, ਉਦਾਹਰਣ :

ਕਿ ਆਛਿੱਜ ਦੇਸੈ ॥ ਕਿ ਆਭਿੱਜ ਭੇਸੈ ॥
ਕਿ ਆਗੰਜ ਕਰਮੈ ॥ ਕਿ ਆਭੰਜ ਭਰਮੈ ॥੧੦੩॥
ਕਿ ਆਭਿਜ ਲੋਕੈ ॥ ਕਿ ਆਦਿਤ ਸੋਕੈ ॥
ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥੧੦੪॥

ਦੂਜਾ ਰੂਪ ਹੈ, ਪ੍ਰਤਿ ਚਰਣ ਜ, ਸ, ਲ, ਗ. ISS, IIS, I, S. ਉਦਾਹਰਣ :

ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥
ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ॥੧੫੦॥
ਕਿ ਸਾਹਿਬ ਦਿਮਾਗ਼ ਹੈਂ॥ ਕਿ ਹੁਸਨੁਲ ਚਰਾਗ ਹੈਂ॥
ਕਿ ਕਾਮਲ ਕਰੀਮ ਹੈਂ॥ ਕਿ ਰਾਜ਼ਕ ਰਹੀਮ ਹੈਂ॥੧੫੧॥

(viii) **'ਰਸਾਵਲ ਛੰਦ'** : 'ਜਾਪੁ' ਸਾਹਿਬ ਵਿਚ ਅਰਧ ਭੁਜੰਗ ਦਾ ਹੀ ਨਾਮ ਰਸਾਵਲ ਆਇਆ ਹੈ, ਉਦਾਹਰਣ :

ਨਮੋ ਨਰਕ ਨਾਸੇ॥ ਸਦੈਵੰ ਪ੍ਰਕਾਸੇ॥ ਅਨੰਗੰ ਸਰੂਪੇ॥ ਅਭੰਗੰ ਬਿਭੂਤੇ॥੧੪੫॥

(ix) **'ਹਰਿਬੋਲਮਨਾ ਛੰਦ'** : ਇਸ ਛੰਦ ਦਾ ਨਾਮ 'ਤਿਲਕਾ' ਵੀ ਹੈ, ਲਛਣ ਚਾਰ ਚਰਣ, ਪ੍ਰਤਿ ਚਰਣ ਦੋ ਸਗਣ. IS, ਉਦਾਹਰਣ :

ਕਰੁਣਾਲਯ ਹੈਂ॥ ਅਰਿ ਘਾਲਯ ਹੈਂ॥
ਖਲ ਖੰਡਨ ਹੈਂ॥ ਮਹਿ ਮੰਡਨ ਹੈਂ ॥੧੭੧॥
ਜਗਤੇਸ੍ਵਰ ਹੈਂ ॥ ਪਰਮੇਸ੍ਵਰ ਹੈਂ ॥
ਕਲਿ ਕਾਰਣ ਹੈਂ ॥ ਸਰਬ ਉਬਾਰਣ ਹੈਂ ॥੧੭੨॥

(x) **'ਏਕ ਅਛਰੀ ਛੰਦ'** : ਇਸ ਛੰਦ ਨੂੰ 'ਏਕਾਖਰੀ' ਵੀ ਕਹਿੰਦੇ ਹਨ। ਇਸ ਛੰਦ ਦੇ ਲੱਛਣ : ਚਾਰ ਚਰਣ, ਪ੍ਰਤਿ ਚਰਣ ਇਕ ਲਘੁ ਇਕ ਗੁਰੂ, ਉਦਾਹਰਣ :

ਅਜੈ ॥ ਅਲੈ॥ ਅਭੈ॥ ਅਬੈ॥੧੮੯॥

ਇਸ ਛੰਦ ਦਾ ਦੂਜਾ ਭੇਦ 'ਮ੍ਰਿਗੇਂਦ੍ਰ' ਹੈ, ਜੋ ਚਾਰ ਚਰਣਾਂ ਦੇ ਆਦਿ ਵਿਚ ਇਕੋ ਅੱਖਰ ਲਾਉਣ ਕਰਕੇ ਹੀ ਏਕਾਖਰੀ ਬਣਦਾ ਹੈ, ਮ੍ਰਿਗੇਂਦ੍ਰ ਦਾ ਲਛਣ ਹੈ : ਪ੍ਰਤਿ ਚਰਣ ਇਕ ਜਗਣ ISI, ਉਦਾਹਰਣ :

ਅਗੰਜ॥ ਅਭੰਜ॥ ਅਲੱਖ॥ ਅਭੱਖ॥੧੯੧॥
ਅਕਾਲ॥ ਦਿਆਲ॥ ਅਲੇਖ॥ ਅਭੇਖ॥੧੯੨॥

ਇਸ ਛੰਦ ਦਾ ਤੀਜਾ ਭੇਦ 'ਸ਼ਸ਼ੀ' ਹੈ, ਲੱਛਣ - ਚਾਰ ਚਰਣਾ ਦੇ ਆਦਿ ਇਕੋ ਅੱਖਰ ਹੋਵੇ, ਸ਼ਸ਼ੀ ਦਾ ਲੱਛਣ - ਪ੍ਰਤਿ ਚਰਣ ਇਕ ਯਗਣ ISS, ਉਦਾਹਰਣ :

ਨ ਰਾਗੇ॥ ਨ ਰੰਗੇ॥ ਨ ਰੂਪੇ॥ ਨ ਰੇਖੇ॥ ੧੯੫॥

(xi) 'ਜਾਪੁ' ਸਾਹਿਬ ਵਿੱਚ ਪ੍ਰਯੁਕਤ ਹੋਏ ਛੰਦਾਂ ਦੀ ਸਹਾਇਤਾ ਨਾਲ ਇਸ ਬਾਣੀ ਦਾ ਰਚਨਾ ਵਿਧਾਨ ਗਤਕੇ ਦੀ ਚਾਲ ਉਤੇ ਉਸਾਰਿਆ ਗਿਆ ਹੈ। ਗਤਕਾ ਕ੍ਰਿਪਾਨ ਆਦਿ

ਸ਼ਸਤ੍ਰ ਚਲਾਉਣ ਅਤੇ ਸ਼ਿਸਤ ਬੰਨ੍ਹ ਕੇ ਵਿਰੋਧੀ ਉਤੇ ਵਾਰ ਕਰਨਾ ਅਤੇ ਉਸ ਦੇ ਵਾਰ ਤੋਂ ਆਪਣੇ ਆਪ ਨੂੰ ਬਚਾਉਣਾ ਗਤਕੇ ਦਾ ਹੁਨਰ ਹੈ। ਸੰਤ-ਸਿਪਾਹੀ ਦੇ ਮਨ ਵਿੱਚ ਪ੍ਰਭੂ ਜਾਪ ਦੇ ਅਲਾਪ ਦੇ ਨਾਲ ਬੀਰ-ਰਸੀ ਉਤਸ਼ਾਹ ਬਣਾਈ ਰੱਖਣ ਲਈ 'ਜਾਪੁ' ਸਾਹਿਬ ਦੇ ਛੰਦ ਕਮਾਲ ਦਾ ਅਸਰ ਰੱਖਦੇ ਹਨ। ਇਸ ਤਰ੍ਹਾਂ ਇੱਥੇ ਮਾਲਾ ਅਤੇ ਕ੍ਰਿਪਾਨ, ਭਗਤੀ ਤੇ ਸ਼ਕਤੀ, ਸੰਤ ਅਤੇ ਸਿਪਾਹੀ, ਸ਼ਾਸਤ੍ਰ ਅਤੇ ਸ਼ਸਤ੍ਰ ਦਾ ਸਮਨਵੈ ਹੁੰਦਾ ਹੈ।

ਪ੍ਰਾਚੀਨਾ ਤੋਂ ਜਾਣਕਾਰੀ ਮਿਲਦੀ ਹੈ ਕਿ ਪੁਰਾਣੇ ਸਮਿਆਂ ਵਿੱਚ ਸਿੰਘ ਇਸ ਬਾਣੀ ਦਾ ਪਾਠ ਕਮਰਕਸਾ ਕਰਕੇ ਕਰਦੇ ਸਨ। ਬਹੁਤ ਸਾਰੇ ਪੁਰਾਤਨ ਗਤਕਾ-ਅਖਾੜਿਆਂ ਵਿੱਚ ਇਹ ਪਰਿਪਾਟੀ ਰਹੀ ਹੈ ਕਿ ਗਤਕੇ ਦੀ ਸਿਖਲਾਈ ਵੇਲੇ ਉੱਚੇ ਸੁਰ ਵਿੱਚ 'ਜਾਪੁ' ਸਾਹਿਬ ਦਾ ਪਾਠ ਵੀ ਕੀਤਾ ਜਾਂਦਾ ਰਿਹਾ ਹੈ। ਇਹ ਵੀ ਦੱਸਿਆ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸਿੱਖ ਸਿਪਾਹੀਆਂ ਨੂੰ ਸਵੇਰ ਵੇਲੇ ਗਤਕੇ ਦੀ ਸਿੱਖਲਾਈ 'ਭੋਗਪੁਰਾ' ਨਾਮਕ ਸਥਾਨ ਉਤੇ ਕਰਵਾਈ ਜਾਂਦੀ ਸੀ ਅਤੇ ਨਾਲ 'ਜਾਪੁ' ਸਾਹਿਬ ਦਾ ਪਾਠ ਕਰਨ ਦਾ ਵੀ ਅਭਿਆਸ ਕਰਵਾਇਆ ਜਾਂਦਾ ਸੀ। ਇਹ ਸਥਾਨ ਭੋਗਪੁਰਾ ਕੀਰਤਪੁਰ ਅਤੇ ਅਨੰਦਪੁਰ ਦੇ ਵਿਚਾਲੇ ਕਿਤੇ ਰਿਹਾ ਹੈ, ਜਿੱਥੇ ਇਕ ਮਿੱਟੀ ਦੇ ਦਸ ਕੁ ਫੁਟ ਉੱਚੇ ਟਿੱਲੇ ਦੇ ਆਲੇ ਦੁਆਲੇ ਪੱਧਰੀ ਧਰਤੀ ਉਤੇ ਗਤਕਾ ਖੇਡਿਆ ਜਾਂਦਾ ਸੀ। ਟਿੱਲੇ ਉਤੇ ਬੈਠਾ ਸਿੰਘ 'ਜਾਪੁ' ਸਾਹਿਬ ਦਾ ਪਾਠ ਉੱਚੀ ਸੁਰ ਵਿੱਚ ਕਰਦਾ ਸੀ।

ਇਸ ਕਰਕੇ ਇਸ ਰਚਨਾ ਦਾ ਛੰਦ ਵਿਧਾਨ ਗਤਕੇ ਦੀ ਚਾਲ ਦੇ ਅਨੁਰੂਪ ਉਸਾਰਿਆ ਗਿਆ ਹੈ। ਸ਼ੁਰੂ ਵਿੱਚ ਛਪੈ ਛੰਦ ਰਾਹੀਂ ਇਸ਼ਟ ਦੀ ਆਰਾਧਨਾ ਅਤੇ ਫਿਰ ਸੱਪ ਦੀ ਗਤਿ ਅਨੁਰੂਪ ਚਲਣ ਵਾਲੇ ਛੰਦ ਭੁਜੰਗ ਪ੍ਰਯਾਤ ਦੀ ਵਰਤੋਂ ਦੁਆਰਾ ਸ਼ਸਤ੍ਰ ਪ੍ਰਹਾਰ ਸ਼ੁਰੂ ਹੁੰਦਾ ਹੈ। ਯੁੱਧ ਗਤੀ ਦੀ ਤੇਜ਼ੀ ਨਾਲ ਛੰਦ ਵਰਤੋਂ ਵਿਚ ਪਰਿਵਰਨ ਹੁੰਦਾ ਹੈ ਅਤੇ ਚਾਚਰੀ ਛੰਦ ਰਾਹੀਂ ਕ੍ਰਿਪਾਨ ਦੇ ਤਿਰਛੇ ਪ੍ਰਹਾਰ ਵਾਲਾ ਪੈਂਤਰਾ ਬਦਲਿਆ ਜਾਂਦਾ ਹੈ। ਇਸ ਪੈਂਤਰੇ ਵਿਚ ਸੰਤ-ਸਿਪਾਹੀ ਬੀਰ-ਰਸੀ ਭਾਵਨਾ ਨਾਲ ਸਰਸ਼ਾਰ ਹੋ ਕੇ ਪੁਕਾਰਦਾ ਹੈ।

ਅਰੂਪ ਹੈਂ ॥ ਅਨੂਪ ਹੈਂ ॥ ਅਜੂ ਹੈਂ ॥ ਅਭੂ ਹੈਂ ॥੨੯॥
ਅਲੇਖ ਹੈਂ ॥ ਅਭੇਖ ਹੈਂ ॥ ਅਨਾਮ ਹੈਂ ॥ ਅਕਾਮ ਹੈਂ ॥੩੦॥
ਅਧੇ ਹੈਂ ॥ ਅਭੇ ਹੈਂ ॥ ਅਜੀਤ ਹੈਂ ॥ ਅਭੀਤ ਹੈਂ ॥੩੧॥

ਇਵੇਂ ਇਕ ਪਾਸੇ ਤੇਗ਼ ਚਲਦੀ ਰਹਿੰਦੀ ਹੈ ਅਤੇ ਦੂਜੇ ਪਾਸੇ ਨਾਮ-ਮਾਲਾ ਦਾ ਜਾਪ ਵੀ ਜਾਰੀ ਰਹਿੰਦਾ ਹੈ। ਕੁਝ ਕੁ ਜੁੱਧ ਕਰ ਚੁਕਣ ਤੇ ਸੰਤ-ਸਿਪਾਹੀ ਨੂੰ ਫਿਰ ਤੋਂ ਬਲ ਅਰਜਿਤ ਕਰਨ ਦਾ ਉਦਮ ਕਰਨਾ ਹੁੰਦਾ ਹੈ। ਅਜਿਹੇ ਅਵਸਰ ਵੇਲੇ ਰੂਆਲ ਛੰਦ ਦੀ ਵਰਤੋਂ ਕਰਕੇ ਯੁੱਧ-ਗਤਿ ਧੀਰੀ ਕੀਤੀ ਜਾਂਦੀ ਹੈ :

ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ ॥
ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ ॥
ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥

ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਿਸਾਲ ॥੨੯॥

ਥੋੜਾ ਸਾਹ ਲੈਣ ਤੋਂ ਬਾਅਦ ਮਧੁਭਾਰ ਛੰਦ ਰਾਹੀਂ 'ਗੁਨ ਗਨ ਉਦਾਰ॥ ਮਹਿਮਾ ਅਪਾਰ॥ ਆਸਨ ਅਭੰਗ॥ ਉਪਮਾ ਅਨੰਗ॥' ਆਦਿ ਦੇ ਬੋਲਾਂ ਨਾਲ ਯੁੱਧ ਵਿੱਚ ਤੇਜ਼ੀ ਆ ਜਾਂਦੀ ਹੈ, ਜਿਸ ਨੂੰ ਚਾਚਰੀ ਅਤੇ ਭੁਜੰਗ ਪ੍ਰਯਾਤ ਛੰਦ ਹੋਰ ਤੀਬਰ ਕਰਦੇ ਹਨ। ਸੈਨਿਕਾਂ ਦੀ ਭਿੜੰਤ ਵੇਲੇ ਲਲਕਾਰੇ ਲਈ ਵਰਤੀ ਉਕਤੀ ਪ੍ਰਤਿਉਕਤੀ ਦੀ ਜੁਗਤ ਨਾਲ ਵੰਗਾਰ ਪਾਈ ਜਾਂਦੀ ਹੈ, ਪਰ ਸੰਤ-ਸਿਪਾਹੀ ਦੀ ਇਹ ਜੁਗਤ ਹਰਿਬੋਲਮਨਾ ਛੰਦ ਦੀ ਵਰਤੋਂ ਦੁਆਰਾ ਸੰਪੰਨ ਹੁੰਦੀ ਹੈ। 'ਏਕ ਅਛਰੀ ਛੰਦ' ਦੀ ਵਰਤੋਂ ਨਾਲ ਯੁੱਧ-ਗਤਿ ਪ੍ਰਕਾਸ਼ਠਾ ਨੂੰ ਪਹੁੰਚ ਜਾਂਦੀ ਹੈ। ਫਿਰ ਇਕ ਪਾਸੇ ਸੁਰਤਿ ਸ਼ਬਦ ਵਿਚ ਟਿਕ ਜਾਂਦੀ ਹੈ ਅਤੇ ਸ਼ਸਤ੍ਰ ਸ਼ਤਰੂ ਦਾ ਵਿਧਵੰਸ ਕਰ ਦਿੰਦੇ ਹਨ।ਇਸ ਤਰ੍ਹਾਂ ਸੰਤ-ਸਿਪਾਹੀ ਵਿਜੈਸ਼ਾਲੀ ਮੁਦਰਾ ਵਿੱਚ ਪਰਮ-ਸੱਤਾ ਪ੍ਰਤਿ ਕ੍ਰਿਤਗਿਅਤਾ ਦੀ ਭਾਵਨਾ ਪ੍ਰਗਟ ਕਰਦਾ ਹੋਇਆ ਵਿਸਮਾਦੀ ਅਵਸਥਾ ਵਿਚ ਬੋਲਦਾ ਹੈ :

ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ ॥
ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥
ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥
ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੮॥

...............................

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯॥

ਇਸ ਰਚਨਾ ਵਿੱਚ ਯੁੱਧ ਦੀ ਚਾਲ ਅਤੇ ਪੈਂਤਰਿਆਂ ਦੇ ਬਦਲਣ ਅਨੁਰੂਪ ਇਸ ਵਿੱਚ ਦਸ ਕਿਸਮਾਂ ਦੇ ਛੰਦ ਵਰਤੇ ਮਿਲਦੇ ਹਨ ਅਤੇ ਇਨ੍ਹਾਂ ਦੀ ਵਰਤੋਂ ਵਿੱਚ ੨੨ ਵਾਰ ਛੰਦ ਪਰਿਵਰਤਨ ਹੋਇਆ ਹੈ। ਇਸ ਰਚਨਾ ਵਿਚ ਵਰਤੇ ਨਿੱਕੇ ਨਿੱਕੇ ਅਤੇ ਇਕਹਿਰੇ ਛੰਦਾਂ ਦੀ ਵਰਤੋਂ ਇਕ ਪਾਸੇ ਜਾਪ ਕਰਨ ਵਾਲੇ ਦੀ ਬਿਰਤੀ ਨੂੰ ਇਕਾਗਰ ਕਰਕੇ ਸਾਵਧਾਨ ਕਰਦੀ ਹੈ ਅਤੇ ਦੂਜੇ ਪਾਸੇ ਇਹ ਛੰਦ-ਜੁਗਤਿ ਗਤੀ ਵਾਲੀ ਹੋਣ ਕਰਕੇ ਬੀਰ-ਰਸ ਦਾ ਸੰਚਾਰ ਕਰਦਿਆਂ ਸ਼ਸਤ੍ਰ-ਅਭਿਆਸ ਅਤੇ ਯੁੱਧ-ਸੰਘਰਸ਼ ਦੇ ਪੈਂਤਰਿਆਂ ਦੀ ਭੂਮਿਕਾ ਨਿਭਾਉਣ ਵਿੱਚ ਸਹਾਈ ਹੁੰਦੀ ਹੈ। ਇਸ ਰਚਨਾ ਦੇ ਪਾਠ ਨਾਲ ਹਿਰਦਾ ਬੀਰ-ਰਸ ਦੇ ਜੋਸ਼ ਨਾਲ ਨੱਚ ਉਠਦਾ ਹੈ। ਇੱਥੇ ਇਹ ਧਿਆਨ ਵਿੱਚ ਰੱਖਣ ਦੀ ਲੋੜ ਹੈ ਕਿ ਛੰਦ-ਜੁਗਤਿ ਨੂੰ ਭਿੰਨ-ਭਿੰਨ ਭਾਵਾਂ ਦੇ ਪ੍ਰਗਟਾਵੇ ਲਈ ਸਾਧਨ ਵੱਜੋਂ ਹੀ ਵਰਤਿਆ ਹੈ, ਇਸ ਰਚਨਾ ਦੀ ਸਿਰਜਣਾ ਕੇਵਲ ਛੰਦ ਸਿਰਜਣ ਲਈ ਨਹੀਂ ਕੀਤੀ ਗਈ। ਫਿਰ ਜਿੱਥੇ ਰਾਗ, ਲੈਅ ਤੇ ਭਾਵ ਦੇ ਪ੍ਰਗਟਾਵੇ ਵਿੱਚ ਲੋੜ ਪਈ, ਉੱਥੇ ਛੰਦਾਂ ਦੇ ਕਰੜੇ ਬੰਧੇਜ ਵਿਚ ਲੋੜੀਂਦੇ ਪਰਿਵਰਤਨ ਵੀ ਕਰ ਲਏ ਗਏ ਹਨ।

ਇਸ ਤਰ੍ਹਾਂ 'ਜਾਪੁ' ਸਾਹਿਬ ਭਾਸ਼ਾ, ਸ਼ੈਲੀ ਅਤੇ ਛੰਦਾਵਲੀ ਦੀ ਯੋਜਨਾ ਵੱਜੋਂ

ਇਕ ਨਿਆਰੀ ਅਤੇ ਵਿਲੱਖਣ ਤਰ੍ਹਾਂ ਦੀ ਰਚਨਾ ਹੈ। ਭਾਰਤੀ ਸਾਹਿਤ ਵਿੱਚ ਇਸ ਦਾ ਮੁਹਾਂਦਰਾ ਤੇ ਰੂਪਾਕਾਰ ਵਖੱਰੀ ਤੇ ਅਨੋਖੀ ਕਿਸਮ ਦਾ ਹੈ। ਗੁਰਬਾਣੀ ਵਿਚਲਾ ਸੰਦੇਸ਼ ਵੀ ਕਿਸੇ ਇਕ ਧਰਮ ਤਕ ਸੀਮਿਤ ਨਹੀਂ, ਇਹ ਸਾਰੇ ਧਰਮਾਂ, ਜਾਤੀਆਂ, ਕੌਮਾਂ, ਫਿਰਕਿਆਂ ਲਈ ਸਾਂਝਾ ਸੰਦੇਸ਼ ਹੈ। ਇਹ ਸਰਬ-ਸਾਂਝਾ-ਪਨ ਗੁਰਬਾਣੀ ਵਿਚਲੇ ਸੰਦੇਸ਼ ਤਕ ਹੀ ਸੀਮਿਤ ਨਹੀਂ, ਗੁਰਬਾਣੀ ਵਿੱਚ ਵਰਤੀ ਗਈ ਭਾਸ਼ਾ ਵੀ ਸਰਬ-ਸਾਂਝੀ ਹੈ, ਕਿਉਂਕਿ ਗੁਰਬਾਣੀ ਲਈ ਹਰ ਭਾਸ਼ਾ ਤੇ ਭਾਸ਼ਾ-ਜੁਗਤਿ ਪਵਿੱਤਰ ਹੈ, ਹਰ ਸ਼ਬਦ ਸੁੱਚਾ ਹੈ। ਇਸੇ ਤਰ੍ਹਾਂ 'ਜਾਪੁ' ਸਾਹਿਬ ਵੀ ਭਾਸ਼ਾਈ ਪਵਿੱਤਰਤਾ, ਸੁੱਚਤਾ, ਸਰਬ-ਸਾਂਝੇਪਨ ਅਤੇ ਕਲਾਤਮਿਕ ਸਮਨਵੈ ਦਾ ਸੁੰਦਰ ਨਮੂਨਾ ਹੈ। 'ਜਾਪੁ' ਸਾਹਿਬ ਸਹੀ ਤੇ ਪੂਰਨ ਰੂਪ ਵਿੱਚ 'ਨਮਸਤੰ ਅਮਜਬੇ॥ ਨਮਸਤਸਤੁ ਅਜਬੇ' ਪਰਮਾਤਮਾ ਦੇ ਗੁਣ-ਗਾਇਨ ਦੀ ਮਾਲਾ ਹੈ।

## ੪) 'ਜਾਪੁ' ਸਾਹਿਬ ਦੇ ਉਚਾਰਣ ਸੰਬੰਧੀ ਕੁਝ ਜ਼ਰੂਰੀ ਗੱਲਾ –

'ਜਾਪੁ' ਸਾਹਿਬ ਦੇ ਉਚਾਰਣ ਦੇ ਠੀਕ ਤਰੀਕੇ ਲਈ ਪ੍ਰਿੰ: ਸਾਹਿਬ ਸਿੰਘ ਜੀ ਨੇ 'ਜਾਪੁ ਸਾਹਿਬ ਸਟੀਕ' (ਪ੍ਰਕਾਸ਼ਕ ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ ਛਾਪ ਫਰਵਰੀ ੨੦੦੩) ਵਿੱਚ ਜੋ ਗੱਲਾਂ ਦਸੀਆਂ ਹਨ, ਉਨ੍ਹਾਂ ਨੂੰ ਧਿਆਨ ਵਿੱਚ ਰਖਣਾ ਜ਼ਰੂਰੀ ਹੈ :

(i) ਬਿਸਰਾਮ ਚਿੰਨ੍ਹ ਧਿਆਨ ਨਾਲ ਦੇਖਣ ਦੀ ਲੋੜ ਹੈ। ਸ਼ਬਦ ਦੇ ਅਰਥ ਅਨੁਸਾਰ ਬਿਸਰਾਮ ਦਈਏ ਅਤੇ ਵਿਸਰਾਮ ਚਿੰਨ੍ਹ (॥) ਤੇ ਜ਼ਰੂਰ ਰੁਕੀਏ।

(ii) 'ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥' ਦਾ ਪਾਠ ਪਾਤਿਸ਼ਾਹੀ ਦਸਵੀਂ ਕਰਨਾ ਹੈ, ਜਿਵੇਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਹਲਾ ੧, ੨ ... ਦਾ ਪਾਠ ਮਹਲਾ ਪਹਿਲਾ, ਦੂਜਾ ... ਕੀਤਾ ਜਾਂਦਾ ਹੈ।

(iii) ਕਿਸੇ ਵੀ ਸ਼ਬਦ ਦੇ ਅਖੀਰਲੇ ਅੱਖਰ ਨੂੰ ਲੱਗੀ ਸਿਹਾਰੀ ਜਾਂ ਔਂਕੜ ਦਾ ਉਚਾਰਣ ਨਹੀਂ ਕਰਨਾ, ਜਿਵੇਂ 'ਅਰੁ' (ਰੂਪ ਰੰਗ ਅਰੁ ਰੇਖ); ਅਮਿਤੋਜ (ਅਮਿਤੋਜਿ ਕਹਿੱਜੈ); ਅਨਾਦਿ, ਮੂਰਤਿ, ਅਜੋਨਿ (ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ); ਪੁਨਿ (ਸਰਬ ਕੋ ਪੁਨਿਕਾਲ); ਸੰਜੁਗਤਿ (ਕਾਲ ਹੀਨ ਕਲਾ ਸੰਜੁਗਤਿ); ਉਸਤਤਿ (ਆਪ ਰੂਪ ਅਮੀਕ ਅਨ ਉਸਤਤਿ); ਸ਼ਾਹੁ (ਸ਼ਾਹਾਨ ਸ਼ਾਹੁ); ਨਮਸਤਸਤੁ (ਨਮਸਤਸਤੁ ਰੰਮੇ)

(iv) ਕਿਸੇ ਵੀ ਅੱਖਰ ਨੂੰ ਲੱਗੇ 'ਕੰਨੇ' ਨੂੰ ਜ਼ਰੂਰ ਪੜ੍ਹੀਏ :

ਭਾਵ ਆਛਿੱਜ ਨੂੰ ਆਛਿੱਜ ਪੜ੍ਹੀਏ, ਅਛਿੱਜ ਨਹੀਂ।
ਆਭਿੱਜ ਨੂੰ ਆਭਿੱਜ ਪੜ੍ਹੀਏ, ਅਭਿੱਜ ਨਹੀਂ।
ਆਗੰਜ ਨੂੰ ਆਗੰਜ ਪੜ੍ਹੀਏ, ਅਗੰਜ ਨਹੀਂ।
ਆਭੰਜ ਨੂੰ ਆਭੰਜ ਪੜ੍ਹੀਏ, ਅਭੰਜ ਨਹੀਂ।

ਵੇਖੋ : ਕਿ ਆਛਿੱਜ ਦੇਸੈ ਕਿ ਆਭਿੱਜ ਭੇਸੈ॥
ਕਿ ਆਗੰਜ ਕਰਮੈ॥ ਕਿ ਆਭੰਜ ਭਰਮੈ॥ ੧੦੩ ॥

(v) ............ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ .... ਵਿਚ ਪ੍ਰਕਾਸ ਦਾ ਉਚਾਰਨ ਪ੍ਰਕਾਸ਼, ਅਮਿਤੋਜਿ ਦਾ (ਅਮਿੱਤ+ਓਜ) ਤੇ ਸੁਮਤਿ ਦਾ ਸੁਮਤ ਕਰਨਾ ਹੈ।

(vi) ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥
ਨਮਸਤੰ ਅਰੂਪੇ॥ ਨਮਸਤੰ ਅਨੂਪੇ॥੨॥

ਇੱਥੇ ਸ਼ਬਦਾਂ ਦੇ ਅੰਤ ਤੇ ਲੱਗੀ ਟਿੱਪੀ ਪੰਜਾਬੀ ਵਿੱਚ ਅੰ (ਅੰਗ) ਦੀ ਆਵਾਜ਼ ਦਿੰਦੀ ਹੈ, 'ਅੰਮ' ਦੀ ਨਹੀਂ। ਸੋ ਨਮਸਤ੍ਵੰ ਦਾ ਉਚਾਰਨ 'ਨਮਸਤੁਅੰ' ਤੇ ਨਮਸਤੰ ਦਾ ਉਚਾਰਨ 'ਨਮਸਤੰਗ' ਕਰਕੇ ਕਰਨਾ ਹੈ। ਇਵੇਂ ਹੋਰ ਥਾਂ ਆਉਣ ਵਾਲੇ ਸ਼ਬਦਾਂ ਅਕਰਮੰ, ਅਧਰਮੰ, ਸੋਖੰ, ਪੋਖੰ ਆਦਿ ਦਾ।

(vii) 'ਨਮਸਤੰ ਸੁ ਏਕੈ॥ ਨਮਸਤੰ ਅਨੇਕੈ'॥੯॥

ਏਥੇ ਅਨੇਕੈ, ਏਕੈ ਦਾ ਉਚਾਰਨ 'ਕ' ਨੂੰ ਦੁਲਾਈਆਂ ਨਾਲ ਕਰਨਾ ਹੈ। ਇਵੇਂ ਹੀ ਅੱਗੋਂ ਆਉਣ ਵਾਲੇ ਦੇਵੈ, ਅਭੇਵੈ ਆਦਿ ਦਾ।

(viii) 'ਨਮਸਤੰ ਅਲੋਕੇ॥ ਨਮਸਤੰ ਅਸੋਕੇ'॥ ੧੨॥

ਏਥੇ ਅਸੋਕੇ ਦਾ ਉਚਾਰਨ ਅਸ਼ੋਕੇ ਕਰਨਾ ਹੈ।

(ix) 'ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥੧੭॥

ਏਥੇ ਅਮਜਬੇ ਦਾ ਉਚਾਰਨ ਅਮਜ਼ਬੇ ਤੇ ਨਮਸਤਸਤੁ ਦਾ ਨਮਸਤੱਸਤ (ਨਮਸੱਤ+ ਅਸਤ) ਦਾ ਇਕੱਠਾ ਉਚਾਰਨ ਕਰਨਾ ਹੈ।

(x) 'ਅਰੂਪ ਹੈਂ॥ ਅਨੂਪ ਹੈਂ॥ ਅਜੂ ਹੈਂ॥ ਅਭੂ ਹੈਂ'॥੨੯॥

ਏਥੇ 'ਹੈਂ' ਸ਼ਬਦ ਦਾ ਉਚਾਰਨ ਬਿੰਦੀ ਲਾਕੇ ਕਰਨਾ ਹੈ। ਬਿੰਦੀ ਤੋਂ ਬਿਨਾਂ 'ਹੈਂ' ਉਚਾਰਨ ਅਸ਼ੁਧ ਹੈ।

(xi) 'ਅਲੀਕ ਹੈਂ॥ ਨ੍ਰਿਸ੍ਰੀਕ ਹੈਂ॥ ੩੯॥

ਇੱਥੇ ਨ੍ਰਿਸ੍ਰੀਕ ਦਾ ਉਚਾਰਨ ਨਰਿਸ੍ਰੀਕ ਕਰਨਾ ਹੈ ਕਿਉਂਕਿ ਜਿੰਨੇ ਵੀ 'ਰ' ਪੈਰ ਵਿੱਚ ਹੁੰਦੇ ਹਨ, ਸਿਹਾਰੀ ਪੈਰ ਵਾਲੇ ਅੱਖਰ ਨੂੰ ਲਗਦੀ ਹੈ। ਇਹ ਪੱਕਾ ਨਿਯਮ ਹੈ।

(xii) 'ਨਮੋ ਨ੍ਰਿੱਤ ਨ੍ਰਿੱਤੇ॥ ਨਮੋ ਨਾਦ ਨਾਦੇ॥੪੮॥

ਏਥੇ 'ਨ੍ਰਿੱਤ ਨ੍ਰਿੱਤੇ' ਦਾ ਉਚਾਰਨ ਰਾਰੇ ਨੂੰ ਸਿਹਾਰੀ ਲਾਕੇ ਨਰਿੱਤ ਨਰਿੱਤੇ ਕਰਨਾ ਹੈ। ਇਵੇਂ ਹੀ ਅੱਗੋਂ ਆਉਣ ਵਾਲੇ 'ਬ੍ਰਿਧੇ' ਦਾ ਬਰਿਧੇ।

(xiii) 'ਕਲੰਕੰ ਬਿਨਾ ਨੇਕਲੰਕੀ ਸਰੂਪੇ॥
ਨਮੋ ਰਾਜ ਰਾਜੇਸ੍ਵਰੰ ਪਰਮ ਰੂਪੇ॥੫੦॥

'ਕਲੰਕੰ ਬਿਨਾ ਨੇਕਲੰਕੀ ਸਰੂਪੇ' ਵਾਲੀ ਤੁਕ ਵਿੱਚ 'ਬਿਨਾਨੇ' ਪਾਠ ਨਹੀਂ ਕਰਨਾ, ਸਗੋਂ 'ਨੇਕਲੰਕੀ' ਕਰਨਾ ਹੈ, ਜਿਵੇਂ ਕਿ ਸ਼ੁਧ ਤੁਕ ਲਿਖੀ ਹੈ।

ਫਿਰ 'ਰਾਜੇਸ੍ਵਰੰ ਦਾ ਉਚਾਰਨ ਅਧੇ ਵਵੇ ਨਾਲ ਸਸੇ ਦੇ ਪੈਰੀਂ ਬਿੰਦਾਂ ਲਾਕੇ ਕਰਨਾ ਹੈ -

ਰਾਜੇਸ੍ਵਰੰ। ਇਸੇ ਤਰ੍ਹਾਂ ਦਾ ਉਚਾਰਨ ਅੱਗੋਂ ਆਉਣ ਵਾਲੇ ਸ਼ਬਦਾਂ ਜੋਗਸ੍ਵਰੰ ਤੇ ਪਰਮੇਸ੍ਵਰੰ ਦਾ ਕਰਨਾ ਹੈ – ਜੋਗੇਸ਼੍ਰੰ, ਪਰਮੇਸ਼੍ਰੰ।

(xiv) 'ਨਮੋ ਸਾਹ ਸਾਹੰ ਨਮੋ ਭੂਪ ਭੂਪੇ'॥੫੫॥

'ਨਮੋ ਇਸਟ ਇਸਟੇ॥ ਨਮੋ ਤੰਤ੍ਰ ਤੰਤ੍ਰੰ'॥੫੭॥

ਇਥੇ 'ਸਾਹ ਸਾਹੰ' ਦਾ ਉਚਾਰਨ 'ਸ਼ਾਹ ਸ਼ਾਹੰ' ਤੇ 'ਇਸਟ ਇਸਟੇ' ਦਾ 'ਇਸ਼ਟ ਇਸ਼ਟੇ' ਕਰਨਾ ਹੈ।

(xv) 'ਅਨੂਪੇ ਅਰੂਪੇ ਸਮਸਤੁਲ ਨਿਵਾਸੀ'॥੫੮॥

ਏਥੇ ਸਮਸਤੁਲ ਦੇ ਤੱਤੇ ਦੀ ਔਂਕੜ ਬੁਲਾ ਕੇ ਉਚਾਰਨ ਕਰਨਾ ਹੈ।

(xvi) 'ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ'॥੫੯॥

ਇਹ ਜੁੜਤ ਸ਼ਬਦ ਹਨ। ਇਹਨਾਂ ਦਾ ਉਚਾਰਨ ਇਕੱਠਾ ਕਰਨਾ ਹੈ।

(xvii) 'ਸਮਸਤੋ ਪਰਾਜੀ ਸਮਸਤਸਤੁ ਧਾਮੰ'॥੬੧॥

ਏਥੇ ਸਮਸਤਸਤੁ ਦਾ ਉਚਾਰਨ ਸਮਸਤਸਤ (ਸਮੱਸਤ+ਅਸਤ) ਕਰਨਾ ਹੈ, ਉਵੇਂ ਨਮਸਤਸਤੁ ਦਾ ਨਮਸੱਤਸਤ (ਨਮਸੱਤ + ਅਸਤ) ਕੀਤਾ ਜਾਂਦਾ ਹੈ।

(xviii) 'ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ'॥੮੦॥

ਏਥੇ ਅਨੁਰਾਗ ਵਿਚ ਨੰਨੇ ਦੀ ਔਂਕੜ ਉਚਾਰਨੀ ਹੈ।

(xix) 'ਸਰਬ ਸਾਸਤ੍ਰ ਨ ਜਾਨਹੀਂ ਜਿੰਹ ਰੂਪ ਰੰਗੁ ਅਰੁ ਰੇਖ॥

ਕੋਟਿ ਸਿੱਮ੍ਰਿਤ ਪੁਰਾਨ ਸਾਸਤ੍ਰ ਨਾ ਆਵਈ ਵਹੁ ਚਿੱਤਿ'॥੮੬॥

ਏਥੇ ਸਾਸਤ੍ਰ ਦਾ ਉਚਾਰਨ ਸ਼ਾਸਤ੍ਰ ਕਰਨਾ ਹੈ। 'ਜਾਨਹੀਂ' ਤੇ 'ਜਿੰਹ' ਦਾ ਬਿੰਦੀ ਸਹਿਤ ਉਚਾਰਨ ਕਰਨਾ ਹੈ।

(xx) 'ਕਿ ਸਰਬੱਤ੍ਰ ਕਾਜੈ॥ ਕਿ ਸਰਬੱਤ੍ਰ ਰਾਜੈ॥

ਕਿ ਸਰਬਤ ਸੋਖੈ॥ ਕਿ ਸਰਬੱਤ੍ਰ ਪੋਖੈ'॥੧੧੬॥

ਏਥੇ ਕਾਜੈ, ਰਾਜੈ ਸ਼ਬਦਾਂ ਵਿੱਚ ਲੱਗਿਆ 'ਕੰਨਾ' ਧਿਆਨ ਵਿਚ ਰੱਖਕੇ ਪੜ੍ਹਨਾ ਹੈ। ਫਿਰ ਕਾਜੈ, ਰਾਜੈ, ਸੋਖੈ,ਪੋਖੈ ਆਦਿ ਸ਼ਬਦ ਦੁਲਾਈਆਂ ਸਹਿਤ ਉਚਾਰਨੇ ਹਨ।

(xxi) 'ਕਿ ਹੁਸਨੁਲ ਵਜੂ ਹੈਂ॥ ਤਮਾਮੁਲ ਰਜੂ ਹੈਂ॥

ਹਮੇਸੁਲ ਸਲਾਮੈਂ॥ ਸਲੀਖਤ ਮੁਦਾਮੈ॥੧੨੧॥

................

ਤਮੀਜ਼ੁਲ ਤਮਾਮੈਂ॥ ਰੁਜੂਅਲ ਨਿਧਾਨੈ॥

ਹਰੀਫੁਲ ਅਜੀਮੈ॥ ਰਜ਼ਾਇਕ ਯਕੀਨੈ॥੧੨੩॥

ਏਥੇ ਹਮੇਸੁਲ ਦਾ ਹਮੇਸ਼ੁਲ, ਹਰੀਫੁਲ ਦਾ ਹਰੀਫ਼ੁਲ, ਅਜੀਮੈ ਦਾ ਅਜ਼ੀਮੈ ਉਚਾਰਨ ਕਰਨਾ ਹੈ। ਫਿਰ ਹੁਸਨੁਲ, ਤਮਾਮੁਲ, ਹਮੇਸੁਲ, ਤਮੀਜ਼ੁਲ,ਹਰੀਫੁਲ ਆਦਿ ਸ਼ਬਦ ਔਂਕੜ ਲਾ ਕੇ (ਹੁਸਨ+ਉਲ), (ਤਮਾਮ+ਉਲ), (ਹਮੇਸ਼+ਉਲ), (ਤਮੀਜ਼+ਉਲ),

(ਹਰੀਫ਼+ੳੁਲ) ਕਰਕੇ ਉਚਾਰਨੇ ਹਨ।

(xxii) 'ਨ ਸਤ੍ਰੈ ਨ ਮਿਤ੍ਰੈ॥ ਨ ਤਾਤੈ ਨ ਮਾਤੈ'॥੧੪੮॥

'ਨਿਸਾਕੰ ਸਰੀਕ ਹੈਂ॥ ੧੪੯॥

ਏਥੇ ਸਤ੍ਰੈ ਦਾ ਉਚਾਰਨ ਸ਼ਤ੍ਰੈ, ਸਰੀਕ ਦਾ ਸ਼ਰੀਕ ਸਸੈ ਪੈਰੀਂ ਬਿੰਦੀ ਲਾ ਕੇ ਕਰਨਾ ਹੈ। ਦੁਲਾਈਆਂ ਵਾਲੇ ਸ਼ਬਦਾਂ ਸਤ੍ਰੈ, ਮਿਤ੍ਰੈ, ਤਾਤੈ, ਮਾਤੈ ਆਦਿ ਨੂੰ ਧਿਆਨ ਨਾਲ ਦੁਲਾਈਆਂ ਲਾ ਕੇ ਹੀ ਉਚਾਰਨਾ ਹੈ, ਇਕ ਲਾਂ ਨਾਲ ਨਹੀਂ।

(xxiii) 'ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ॥੧੫੦॥

'ਅਗੰਜੁਲ ਗਨੀਮ ਹੈਂ॥ ਰਜਾਇਕ ਰਹੀਮ ਹੈਂ॥ ੧੫੪॥ ............

ਸਮਸਤੁਲ ਜੁਬਾਂ ਹੈਂ॥ ਕਿ ਸਾਹਿਬ ਕਿਰਾਂ ਹੈਂ॥

ਕਿ ਨਰਕੰ ਪ੍ਰਣਾਸ ਹੈਂ॥ ਬਹਿਸਤੁਲ ਨਿਵਾਸ ਹੈਂ॥ ੧੫੫॥

ਏਥੇ ਹਮੇਸੁਲ, ਰਜਾਇਕ, ਜੁਬਾਂ, ਬਹਿਸਤੁਲ ਆਦਿ ਸ਼ਬਦ ਪੈਰੀਂ ਬਿੰਦੀ ਲਾ ਕੇ ਹਮੇਸ਼ੁਲ, ਰਜ਼ਾਇਕ, ਜ਼ੁਬਾਂ, ਬਹਿਸ਼ਤੁਲ ਕਰਕੇ ਉਚਾਰਨੇ ਹਨ।

(xxiv) 'ਕਰੁਣਾਲਯ ਹੈਂ॥ ਅਰਿ ਘਾਲਯ ਹੈਂ'॥ ੧੭੧॥

..............

'ਕਰੁਣਾਕਰ ਹੈਂ॥ ਬਿਸ੍ਵੰਭਰ ਹੈਂ'॥ ੧੭੫॥

'ਪਰ ਤੇ ਪਰ ਹੈਂ॥ ਕਰੁਣਾਕਰ ਹੈਂ'॥ ੧੭੬॥

'ਅਕ੍ਰਿਤਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ ਹੈਂ'॥੧੭੭॥

ਏਥੇ ਕਰੁਣਾਲਯ, ਅਰਿ ਘਾਲਯ, ਕਰੁਣਾਕਰ ਆਦਿ ਸ਼ਬਦਾਂ ਵਿੱਚ ਰਾਰੇ ਦੀ ਔਂਕੜ ਉਚਾਰਨ ਕਰਨੀ ਜ਼ਰੂਰੀ ਹੈ। ਅਕ੍ਰਿਤਾ, ਅਮ੍ਰਿਤਾ ਦਾ ਉਚਾਰਨ ਅਮਿਰਤਾ, ਅਕਿਰਤਾ ਕਰਨਾ ਠੀਕ ਨਹੀਂ, ਕਿਉਂਕਿ ਸਿਹਾਰੀ 'ਰਾਰੇ' ਨਾਲ ਹੈ। ਇਸ ਲਈ ਸਹੀ ਉਚਾਰਨ ਅਕਰਿਤਾ, ਅਮਰਿਤਾ ਕਰਨਾ ਹੈ।

(xxv) ਨਮੋ ਰਾਜਸੰ ਤਾਮਸੰ ਸਾਂਤ ਰੂਪੇ॥

ਨਮੋ ਪਰਮ ਤੱਤੰ ਅਤੱਤੰ ਸਰੂਪੇ॥੧੯੬॥

ਕਈ ਤੱਤੰ, ਅਤੱਤੰ ਨੂੰ ਤੰਤੰ, ਅਤੰਤੰ ਉਚਾਰਦੇ ਹਨ,ਜੋ ਅਸ਼ੁਧ ਹੈ। ਟਿੱਪੀ ਪਹਿਲੇ ਤੱਤੇ ਤੇ ਨਹੀਂ ਲੱਗੀ ਹੋਈ, ਸੱਗੋਂ ਦੂਜੇ 'ਤੱਤੇ' ਉਤੇ ਲੱਗੀ ਹੈ।

(xxvi) 'ਭੁਜੰਗ ਪ੍ਰਯਾਤ ਛੰਦ' ਵਿੱਚ 'ਪ੍ਰਯਾਤ' ਦਾ ਉਚਾਰਨ 'ਪ੍ਰਿਆਤ' ਕਰਨਾ ਹੈ। ਏਸੇ ਤਰ੍ਹਾਂ 'ਤ੍ਵ ਪ੍ਰਸਾਦਿ' ਦਾ ਉਚਾਰਨ 'ਤੁਅ ਪ੍ਰਸਾਦਿ' ਕਰਨਾ ਹੈ। 'ਸੁਯੰਭਵ' ਦਾ ਉਚਾਰਨ 'ਸੁਅੰਭਵ' ਕਰਨਾ ਹੈ।

## ਅੰਤਿਕਾ :

ਅੰਤ ਵਿੱਚ ਸਮੁੱਚੇ ਰੂਪੰ ਵਿੱਚ ਕਿਹਾ ਜਾ ਸਕਦਾ ਹੈ ਕਿ 'ਜਾਪੁ' ਸਾਹਿਬ ਦੀਂ ਵਿਚਾਰਧਾਰਾ ਨੂੰ ਉਸਦੇ ਵਿਸ਼ੈ ਤੇ ਕਲਾ ਦੀ ਸਾਮੂਹਕਤਾ ਵਿੱਚ ਹੀ ਮਾਣਨਾ ਉਚਿੱਤ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਇਹ ਬਾਣੀ ਸੁਭਾਵਿਕ ਉਮਲਦੇ ਚਸ਼ਮੇ ਨਿਆਈਂ ਹੈ, ਜੋ ਆਪਣੇ ਆਪ ਜੁੰਬਸ਼ ਖਾ ਕੇ ਕਿਸੇ ਸਮਾਧੀ ਵਿਚੋਂ ਵਹਿ ਤੁਰਿਆ ਹੈ। ਇਸ ਵਿੱਚ ਖਿਆਲ, ਛੰਦ, ਲੈਅ, ਧੁਨੀ ਤੇ ਰਾਗ ਸ਼ਬਦਾਂ ਦੁਆਰਾ ਆਪਣੇ ਆਪ ਜੁੜਦੇ, ਬਣਦੇ ਤੇ ਪਸਰਦੇ ਜਾ ਰਹੇ ਨ। ਇਸ ਵਿੱਚ ਦਰਸ਼ਨ ਸ਼ਾਸਤ੍ਰ ਅਤੇ ਰੂਹਾਨੀ ਕਾਵਿ-ਹਿਲੋਰਿਆਂ, ਭਾਵ ਅਤੇ ਭਾਵੁਕਤਾ ਦਾ ਪੂਰਨ ਸੁਮਿਸ਼੍ਰਣ ਹੈ। ਇਹ ਰਚਨਾ ਭਗਤੀ ਅਤੇ ਸ਼ਕਤੀ ਦੇ ਸੰਕਲਪ ਦੀ ਪੂਰਨ ਵਿਆਖਿਆ ਹੈ। ਇਸੇ ਕਰਕੇ 'ਜਾਪੁ' ਸਾਹਿਬ ਨੂੰ ਖਾਲਸਾ ਪੰਥ ਦੀ ਨੀਂਹ-ਸ਼ਿਲਾ ਅਤੇ ਸਿਖੱਰ ਟੀਸੀ ਦੇ ਰੂਪ ਵਿੱਚ ਸਵੀਕਾਰਿਆ ਗਿਆ ਹੈ।

# ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ
## ਵੱਲੋਂ ਪ੍ਰਕਾਸ਼ਿਤ ਭੇਟਾਵਾਂ :

| | | |
|---|---|---|
| ੧) ਜਾਪੁ ਸਾਹਿਬ :<br>ੳ) ਚੋਣਵਾ ਪਾਠ ਤੇ ਵਿਆਖਿਆ<br>ਅ) ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੨) ਸਵੱਯੇ ॥ ਪਾ.੧੦॥<br>ਭਾਗ ਪਹਿਲਾ : ਮੂਲ ਪਾਠ ਤੇ ਵਿਆਖਿਆ<br>ਭਾਗ ਦੂਜਾ : ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੩) ਸ਼ਹੀਦਾਂ ਦੇ ਸਿਰਤਾਜ :<br>ਗੁਰੂ ਅਰਜਨ ਦੇਵ ਜੀ (ਪੰਜਾਬੀ) | ਡਾ. ਜਗਜੀਤ ਕੌਰ ਸਾਲਵਾਨ | ਭੇਟਾ ਰਹਿਤ |
| ੪) ਸ਼ਹੀਦ ਸ਼ਿਰੋਮਣੀ :<br>ਗੁਰੂ ਅਰਜਨ ਦੇਵ ਜੀ (ਹਿੰਦੀ) | ਡਾ. ਜਗਜੀਤ ਕੌਰ ਸਾਲਵਾਨ | ਭੇਟਾ ਰਹਿਤ |
| ੫) ਅਕਾਲ ਉਸਤਤਿ :<br>ੳ) ਚੋਣਵਾ ਪਾਠ ਤੇ ਵਿਆਖਿਆ<br>ਅ) ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੬) ਸਹਾਰਨਪੁਰ ਸਿੱਖ<br>ਡਾਇਰੈਕਟਰੀ-੨੦੦੩ | ਸੰਪਾ:ਦਸ਼ਮੇਸ਼ ਪ੍ਰਚਾਰ ਸਭਾ,<br>ਸਹਾਰਨਪੁਰ | ਭੇਟਾ ਰਹਿਤ |
| ੭) ਗੁਰਬਾਣੀ ਸ਼ੁੱਧ ਪਾਠ<br>ਨਿਯਮਾਵਲੀ | ਸ. ਹਰਦਰਸ਼ਨ ਸਿੰਘ ਜੀ<br>ਭਾਈ ਰਣਧੀਰ ਸਿੰਘ ਜੀ, ਲੁਧਿਆਣਾ | ਭੇਟਾ ਰਹਿਤ |
| ੮) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ<br>ਮਹਾਰਾਜ : ਇਕ ਅਦੁੱਤੀ ਧਰਮ ਗ੍ਰੰਥ<br>(ਪਰਿਚਯ, ਸੰਦੇਸ਼ ਤੇ ਜੀਵਨ ਸਿਖਿਆ<br>ਅਤੇ ਸਦੀਵੀ ਪ੍ਰਾਸੰਗਿਕਤਾ) | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੯) ਪਾ: ੧੦॥<br>ਕਬਿਯੋ ਬਾਚ ਬੇਨਤੀ ॥ਚੋਪਈ॥ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੧੦) 'ਜਪੁ'ਜੀ ਸਾਹਿਬ<br>(ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ) | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |